



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com



"ਪੰਜਾਬੀ ਅਕਾਦਮੀ ਦਿੱਲੀ ਦੀ ਸਹਾਇਤਾ ਨਾਲ ਛਪੀ

**ਲੇਖਕ ਦੀਆਂ ਹੋਰ ਪ੍ਰਕਾਸ਼ਨਾਵਾਂ**

**ਮੌਲਿਕ ਰਚਨਾਵਾਂ—**

— ਸਭਹਨ ਕੇ ਸਿਰਮੌਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) – ਜੀਵਨੀ

— ਸਾਹਿਬੁ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) – ਜੀਵਨੀ

— ਸੇਵਕ ਸਚੇ ਸਾਹ ਕੇ – ਵਿਅਕਤੀ-ਚਿੱਤਰ

— ਸ਼ਹੀਦ ਬਾਬਾ ਲਹਿਣਾ ਸਿੰਘ – ਜੀਵਨੀ

— ਆਪਣੇ ਰੂ-ਬਰੂ – ਨਿਬੰਧ ਸੰਗ੍ਰਹਿ

— ਅਸਾਂ ਕੀ ਖੌਂਟਿਆ – ਨਿਬੰਧ ਸੰਗ੍ਰਹਿ

**ਸਹਿ-ਸੰਪਾਦਨਾਵਾਂ**

— ਕਥਾ-ਕਹਾਣੀ

— ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ

— ਵਡ ਪਰਤਾਪੁ ਅਚਰਜ ਰੂਪ

— ਪਰਤਾਪ ਸਦਾ ਗੁਰ ਕਾ ਘਟਿ ਘਟਿ

— ਪੰਜਾਬੀ ਪਾਠ-ਪੁਸਤਕ ਭਾਗ-੧

— ਸਾਹਿਤ ਦੀਪਿਕਾ ਭਾਗ-੧

— ਸਾਹਿਤ ਦੀਪਿਕਾ ਭਾਗ-੨

**ਸੰਪਾਦਨਾਵਾਂ**

— ਪੰਜਾਬੀ ਪਾਠ-ਪੁਸਤਕ ਭਾਗ-੨

— ਪੰਜਾਬੀ ਪਾਠ-ਪੁਸਤਕ ਭਾਗ-੩

— ਰਾਮ ਵਿਯੋਗੀਆਂ ਦੇ ਬਾਰਾਂਮਾਹ

**ਅਨੁਵਾਦ**

— ਸਾਡੇ ਲਾਭਦਾਇਕ ਬੂਟੇ

# ਅੰਧੇਰੈ ਦੀਪਕੁ ਬਾਲੀਐ

(ਧਰਮ ਗ੍ਰੰਥ ਅਧਾਰਿਤ ਨਿਬੰਧ ਸੰਗ੍ਰਹਿ)

ਤਾਰਾ ਸਿੰਘ ਅਨਜਾਣ

**ਆਰਸੀ ਪਬਲਿਸ਼ਰਜ਼**

**ਚਾਂਦਨੀ ਚੌਂਕ ਦਿੱਲੀ 110 006**

ANDHERAE DEEPAK BALIYAE

An Anthology of Articles

by

Tara Singh Anjan



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼
ਚਾਂਦਨੀ ਚੌਂਕ ਦਿੱਲੀ-6 : ✆ 3280657

ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਚਾਂਦਨੀ ਚੌਂਕ, ਦਿੱਲੀ-6
ਟਾਈਪਸੈਟਿੰਗ : ਕੈਡਕੋਨ, ਨਵੀਂ ਦਿੱਲੀ-58

ਮੁੱਲ : 120/- ਰੁਪਏ

ਸਾਹਿਤ ਜਗਤ
ਦੀ
ਸਨਮਾਨਯੋਗ ਸ਼ਖ਼ਸੀਅਤ
ਡਾ. ਹਰਿਭਜਨ ਸਿੰਘ ਜੀ
ਨੂੰ

# ਤਤਕਰਾ

# ਅੰਧੇਰੈ ਦੀਪਕੁ ਬਾਲੀਐ

ਹਨੇਰਾ ਮਨੁੱਖ ਦੀ ਸ਼ਕਤੀ ਘਟਾਉਂਦਾ ਹੈ। ਹਨੇਰੇ ਵਿਚ ਉਹ ਰਾਹ ਤੋਂ ਭਟਕ ਜਾਂਦਾ ਹੈ। ਹਨੇਰੇ ਕਾਰਨ ਹੀ ਉਸ ਅੰਦਰ ਵਹਿਮ, ਭਰਮ, ਡਰ-ਭੈ ਪੈਦਾ ਹੋ ਜਾਂਦੇ ਹਨ। ਇਸ ਅੰਦਰ ਦੇ ਡਰ ਕਾਰਨ ਹੀ ਹਨੇਰੇ ਵਿਚ ਪਈ ਰੱਸੀ ਵੀ ਸੱਪ ਨਜ਼ਰ ਆਉਂਦੀ ਹੈ। ਇਸ ਨਾਲ ਅੰਦਰ ਦਹਿਸ਼ਤ ਪੈਦਾ ਹੁੰਦੀ ਹੈ। ਕਈ ਵਾਰ ਪੈਦਾ ਹੋਈ ਦਹਿਸ਼ਤ ਕਾਰਨ ਮਨੁੱਖ ਆਪਣਾ ਦਿਮਾਗ਼ੀ ਤਵਾਜਨ ਗੁਆ ਬੈਠਦਾ ਹੈ। ਦੁਨਿਆਵੀ, ਪ੍ਰਕ੍ਰਿਤਿਕ ਵਾਤਾਵਰਨ ਦੇ ਹਨੇਰੇ ਦੀ ਥਾਂ ਜੇ ਦਿਮਾਗ਼ੀ, ਮਾਨਸਿਕ ਜਾਂ ਆਤਮਿਕ ਤੌਰ ਤੇ ਮਨੁੱਖ ਹਨੇਰੇ ਵਿਚ ਹੈ ਤਾਂ ਉਸ ਖੇਤਰ ਵਿਚ ਹੀ ਸਮਤੋਲ ਨਹੀਂ ਰਹਿੰਦਾ। ਸੋ ਇਸ ਹਨੇਰੇ ਨੂੰ ਦੂਰ ਕਰਨਾ ਜ਼ਰੂਰੀ ਹੈ। ਹਨੇਰਾ ਦੂਰ ਕਰਨ ਲਈ ਪਰੰਪਰਾ ਅਨੁਸਾਰ ਦੀਵਾ ਜਗਾਇਆ ਜਾਂਦਾ ਹੈ। ਇਸ ਨਾਲ ਹਨੇਰਾ ਮਿਟ ਜਾਂਦਾ ਹੈ, ਚਾਨਣ ਆਪਣੀ ਚਿੱਟੀ ਚਾਦਰ ਪਸਾਰ ਲੈਂਦਾ ਹੈ। ਪਰ ਦੀਵਾ ਸੂਰਜ ਨੂੰ ਨਹੀਂ ਦਿਖਾਇਆ ਜਾਂਦਾ। ਇਹ ਹਨੇਰੀ ਰਾਤ ਵਿਚ ਜਾਂ ਘੁਪ ਹਨੇਰੀ ਥਾਂ ਨੂੰ ਪ੍ਰਕਾਸ਼ਮਾਨ ਕਰਦਾ ਹੈ ਸੋ ਉਸ ਸਮੇਂ ਤੇ ਸਥਾਨ ਉੱਤੇ ਹੀ ਜਗਾਈਦਾ ਹੈ।

ਦੀਵਾ ਪ੍ਰਤੀਕ ਹੈ ਪ੍ਰਕਾਸ਼ ਫੈਲਾਉਣ ਵਾਲੇ ਯੰਤਰ ਦਾ, ਇਹ ਯੰਤਰ ਮਸ਼ਾਲ, ਮੋਮਬਤੀ, ਬਲਬ, ਟਿਊਬ ਜਾਂ ਕੋਈ ਹੋਰ ਪ੍ਰਕਾਰ ਦਾ ਵੀ ਹੋ ਸਕਦਾ ਹੈ।

ਪ੍ਰਾਕ੍ਰਿਤਿਕ ਹਨੇਰਾ ਨੇਤਰਹੀਨ ਹੋਣ ਕਾਰਨ ਵੀ ਹੋ ਸਕਦਾ ਹੈ। ਨੇਤਰਹੀਨਾਂ ਨੂੰ ਨੇਤਰ ਵਾਲਿਆਂ ਵਾਂਗ ਚਾਨਣ ਦਾ ਆਭਾਸ ਤੇ ਅਹਿਸਾਸ ਨਹੀਂ ਹੁੰਦਾ। ਪਰ ਅਗਿਆਨਤਾ ਦਾ ਹਨੇਰਾ ਨੇਤਰਾਂ ਵਿਚ ਜੋਤ ਵਾਲਿਆਂ ਲਈ ਵੀ ਹੁੰਦਾ ਹੈ।

ਕਈ ਮਨੁੱਖ ਆਲੇ ਦੁਆਲੇ ਪਸਰੇ ਚਾਨਣ ਦੇ ਬਾਵਜੂਦ ਹਨੇਰੇ ਵਿਚ ਹੁੰਦੇ ਹਨ। ਕਾਰਨ ਅਵਿੱਦਿਆ। ਉਹ ਵਿੱਦਿਆ ਵਿਹੀਨ ਪਸ਼ੂ ਸਮਾਨ ਸਮਝੇ ਜਾਂਦੇ ਹਨ। ਦੂਜੇ ਪਾਸੇ ਵਿੱਦਿਆਵਾਨ ਹੁੰਦੇ ਹਨ। ਉਹ ਕਿਸੇ ਸਕੂਲ, ਕਾਲਜ, ਯੂਨੀਵਰਸਿਟੀ ਦੀ ਪੜ੍ਹਾਈ ਕਰਕੇ ਸਰਟੀਫਿਕੇਟ, ਡਿਪਲੋਮਾ ਜਾਂ ਡਿਗਰੀਆਂ ਪ੍ਰਾਪਤ ਕਰੀ ਬੈਠੇ ਹੁੰਦੇ ਹਨ। ਉਹਨਾਂ ਵਿਚ ਪ੍ਰਸਿਧ ਵਕੀਲ, ਡਾਕਟਰ, ਇੰਜੀਨੀਅਰ, ਪ੍ਰੋਫੈਸਰ ਆਦਿ ਵੀ ਹੁੰਦੇ ਹਨ। ਕਈਆਂ ਆਪਣੀ ਵਿਦਵਤਾ ਕਾਰਨ ਨਾਮ ਕਮਾਇਆ ਹੁੰਦਾ ਹੈ। ਪਰ ਇਹਨਾਂ ਦਾ ਗਿਆਨ ਸੰਸਾਰਕ ਤੇ ਇਕ ਪਾਸੜ ਹੁੰਦਾ ਹੈ, ਆਪਣੇ ਵਿਸ਼ੇ ਜਾਂ ਖੇਤਰ ਦਾ ਗਿਆਨ। ਕਈ ਤਾਂ ਵਿਦਵਤਾ ਦੀ ਹਉਮੈ ਦਾ ਭਾਰ ਵੀ ਉਠਾਈ ਬੈਠੇ ਹੁੰਦੇ ਹਨ। ਇਹਨਾਂ ਨੂੰ ਆਪਣੀ ਅਕਲ ਵੱਡੀ ਲਗਦੀ ਹੈ ਤੇ ਦੂਸਰੇ ਦੀ ਤੁੱਛ। ਇਹਨਾਂ ਨੂੰ ਬਹੁ ਪੱਖੀ ਗਿਆਨ ਦੇਣ ਦੀ ਲੋੜ ਹੁੰਦੀ ਹੈ। ਜ਼ਿੰਦਗੀ ਦਾ ਗਿਆਨ, ਆਪਣੇ ਆਪ ਦਾ ਗਿਆਨ ਤੇ ਆਪਣੇ ਤੋਂ ਪਾਰ ਤੱਕਣ ਦਾ ਗਿਆਨ।

ਗਿਆਨ ਤੋਂ ਬਿਨਾ ਅਵਸਥਾ ਇਹ ਹੁੰਦੀ ਹੈ ਕਿ-

ਅਗਿਆਨਿ ਅੰਧੇਰੈ ਸੂਝਸਿ ਨਾਹੀ
ਬਹੁੜਿ ਬਹੁੜਿ ਭਰਮਾਤਾ।। - ਮਹਲਾ ੫

ਹਨੇਰੇ ਵਿਚ ਦੀਵਾ ਬਾਲਣ ਵਾਂਗ ਸਤਿਗੁਰੂ ਕਿਰਪਾ ਕਰਦਾ ਹੈ ਅਤੇ ਅਗਿਆਨਤਾ ਦਾ

ਹਨੇਰਾ ਦੂਰ ਕਰਦਾ ਹੈ,

ਜਿਉਂ ਅੰਧੇਰੈ ਦੀਪਕੁ ਬਾਲੀਐ।।
ਤਿਉ ਗੁਰ ਗਿਆਨਿ ਅਗਿਆਨੁ ਤਜਾਇ।। - ਮਹਲਾ ੩

ਹਰ ਪੜ੍ਹਿਆ ਲਿਖਿਆ ਗਿਆਨੀ ਨਹੀਂ ਹੋ ਸਕਦਾ। ਕਿਉਂਕਿ ਅੱਖਰ ਗਿਆਨ ਜਾਂ ਕਿਸੇ ਖੇਤਰ ਦੇ ਗਿਆਨ ਦੀ ਸੀਮਾ ਹੈ। ਫਿਰ ਸੀਮਾ ਹੈ ਉਸ ਗਿਆਨ ਦੀ ਵਰਤੋਂ ਦੀ। ਮਨੁੱਖ ਉਸ ਗਿਆਨ ਨੂੰ ਆਤਮ ਵਿਸ਼ਲੇਸ਼ਣ ਲਈ, ਆਪਣੇ ਗਿਰੀਵਾਨ ਵਿਚ ਝਾਤੀ ਮਾਰਨ ਲਈ ਵਰਤਦਾ ਹੈ ਜਾਂ ਦੂਜੇ ਨੂੰ ਸਿੱਖਿਆ ਦੇਣ ਲਈ? ਭਗਤ ਕਬੀਰ ਸਾਹਿਬ ਦਾ ਕਹਿਣਾ ਹੈ :

ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ।

ਪੜ੍ਹਿਆਂ ਇਸ ਗੱਲ ਦੀ ਸੋਝੀ ਆ ਜਾਏਗੀ ਕਿ ਕਿਸੇ ਨੂੰ ਬੁਰਾ ਨਹੀਂ ਕਹਿਣਾ, ਕਿਸੇ ਨਾਲ ਮੰਦਾ ਨਹੀਂ ਕਰਨਾ। ਆਪਣੀ ਵਡਿਆਈ ਨਹੀਂ ਕਰਨੀ। ਇਸ ਤੋਂ ਇਲਾਵਾ ਕਿਸੇ ਮੂਰਖ ਨਾਲ ਝਗੜਾ ਨਹੀਂ ਕਰਨਾ। ਗੁਰੂ ਨਾਨਕ ਦੇਵ ਜੀ ਨੇ ਬਾਣੀ ਵਿਚ ਲਿਖਿਆ ਹੈ :

ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ।।
ਮੂਰਖੈ ਨਾਲਿ ਨ ਲੁਝੀਐ।।

ਕਿਸੇ ਨੂੰ ਮੰਦਾ ਕਹਿਣ ਜਾਂ ਮੂਰਖ ਨਾਲ ਵਾਦ ਵਿਵਾਦ ਕਰਨ ਦੀ ਥਾਂ ਉੱਤੇ ਪੜ੍ਹਿਆ ਲਿਖਿਆਂ ਦੀ ਸੰਗਤ ਵਿਚ ਬਹਿਣ ਨਾਲ, ਅਸਲ-ਨਕਲ, ਸਹੀ-ਗਲਤ, ਸਚ-ਝੂਠ, ਪੁੰਨ-ਪਾਪ ਦਾ ਗਿਆਨ ਹੁੰਦਾ ਹੈ। ਇਸ ਕਰਕੇ ਸੰਗਤ ਕਰਨ ਵੇਲੇ ਐਸੇ ਪੜ੍ਹਿਆਂ ਲਿਖਿਆਂ ਕੋਲ ਬੈਠੀਏ ਜਿਨ੍ਹਾਂ ਦੇ ਮੱਥੇ ਦਾ ਦੀਵਾ ਜਗਿਆ ਹੋਵੇ। ਉਹਨਾਂ ਦੀ ਸੰਗਤ ਵਿਚ ਕੀ ਵਿਚਾਰ ਹੁੰਦੀ ਹੈ? ਗੁਰੂ ਅੰਗਦ ਦੇਵ ਜੀ ਲਿਖਦੇ ਹਨ :

ਸਤੀ ਪਹਿਰੀ ਸਤੁ ਭਲਾ ਬਹੀਐ ਪੜਿਆ ਪਾਸਿ।।
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ।। - ਮਹਲਾ ੨

ਜਿੰਨ੍ਹਾਂ ਅੰਦਰ ਪਾਪ ਪੁੰਨ ਵਿਚਾਰਨ ਵਾਲੀ ਵਿੱਦਿਆ ਨਹੀਂ ਉਹਨਾਂ ਵਿਅਕਤੀਆਂ ਨੂੰ ਪੰਡਤ ਜਾਂ ਵਿਦਵਾਨ ਕਹਿਣ ਬਾਰੇ ਗੁਰੂ ਅਰਜਨ ਦੇਵ ਜੀ ਪ੍ਰਸ਼ਨ ਚਿੰਨ੍ਹ ਲਗਾ ਦੇਂਦੇ ਹਨ ਕਿ :-

ਬਿਨੁ ਬਿਦਿਆ ਕਹਾ ਕੋਈ ਪੰਡਿਤ।। - ਮਹਲਾ ੫

ਐਸੇ ਵਿਅਕਤੀ ਕਈ ਪ੍ਰਕਾਰ ਦੀ ਵਿਦਿਆ ਪੜ੍ਹੇ ਹੋਣ ਦੇ ਬਾਵਜੂਦ ਉਸ ਦਾ ਸਦਉਪਯੋਗ ਨਹੀਂ ਕਰਦੇ। ਉਹ ਇਸ ਨੂੰ ਇੱਕ ਕਿਰਤ ਵਜੋਂ ਵਰਤਦੇ ਹਨ, ਇਸ ਦੀ ਖੱਟੀ ਕਮਾਈ ਖਾਂਦੇ ਹਨ। ਕਬੀਰ ਜੀ ਐਸੇ ਪੜ੍ਹਿਆਂ ਲਿਖਿਆਂ ਨੂੰ ਜੋ ਉਹਨਾਂ ਦੇ ਸਮੇਂ ਪੰਡਤ ਕਹਾਉਂਦੇ ਸਨ, ਸੁਚੇਤ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਸ ਕੁਮਤ ਨੂੰ ਛੱਡੋ। ਉਹਨਾਂ ਪੰਡਤਾਂ ਦਾ ਵਿੱਦਿਆ ਗ੍ਰਹਿਣ ਕਰਨਾ ਕਿੰਜ ਹੈ?

- ਬੇਦ ਪੁਰਾਣ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ।।
- ਮਨ ਕੇ ਅੰਧੇ ਆਪਿ ਨਾ ਬੂਝਹੁ
  ਕਾਹਿ ਬੁਝਾਵਹੁ ਭਾਈ।।
  ਮਾਇਆ ਕਾਰਨ ਬਿਦਿਆ ਬੇਚਹੁ
  ਜਨਮੁ ਅਬਿਰਥਾ ਜਾਈ।।

ਵਿਦਵਾਨ ਤੋਂ ਹੀ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਵਿਦਿਆ ਦੇ ਸਿਧਾਂਤ ਨੂੰ ਵਿਚਾਰੇ ਤੇ ਸਮਝੇ ਕਿ ਇਸ ਦਾ ਮੰਤਵ ਉਪਕਾਰ ਕਰਨਾ ਹੈ। ਇਸ ਨਾਲ ਦੂਜੇ ਦਾ ਭਲਾ ਕਰਨਾ ਬਣਦਾ

ਹੈ ਜੋ ਇੰਜ ਨਹੀਂ ਸਮਝਦਾ ਤਾਂ ਉਹ ਜਾਣਕੇ ਗ਼ਲਤੀ ਕਰਦਾ ਹੈ। ਉਂਜ ਹੀ ਜਿਵੇਂ ਕਿਸੇ ਨੂੰ ਦਿਸਦਾ ਵੀ ਹੋਵੇ, ਹਨੇਰੀ ਰਾਤ ਵਿਚ ਹੱਥ ਵਿਚ ਦੀਵਾ ਲੈ ਕੇ ਤੁਰਿਆ ਜਾ ਰਿਹਾ ਹੋਵੇ ਤੇ ਫਿਰ ਖੂਹ ਵਿਚ ਜਾ ਪਏ। ਜਿਹੜਾ ਵਿਦਵਾਨ ਆਪਣੀ ਵਿੱਦਿਆ ਦਾ ਹੰਕਾਰ ਕਰਦਾ ਹੈ। ਜਿਹੜਾ ਵਿੱਦਿਆ ਗ੍ਰਹਿਣ ਕਰਕੇ ਲਾਲਚੀ ਹੋ ਗਿਆ ਹੈ, ਜਿਹੜਾ ਕਿਸੇ ਨੂੰ ਵਿੱਦਿਆ ਦੇਣ ਲਗਿਆਂ ਕੇਵਲ ਦੋ ਪੈਸੇ ਦਾ ਫਾਇਦਾ ਸੋਚਦਾ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ ਉਹ ਮੂਰਖ ਹੈ :

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰੁ।।

ਗੁਰੂ ਗੋਬਿੰਦ ਸਿੰਘ ਜੀ ਕ੍ਰਿਸ਼ਨਾ ਅਵਤਾਰ ਦੇ ਅੰਤਲੇ ਸਵੈਯੇ ਵਿਚ ਲਿਖਦੇ ਹਨ ਕਿ ਮਨੁੱਖ ਨੂੰ ਗਿਆਨ ਦੀ ਬੁਹਾਰੀ ਹੱਥ ਵਿਚ ਲੈ ਕੇ ਮਾੜੀ, ਕੰਮਜ਼ੋਰ, ਡਰਾਕਲ ਬੁਧੀ ਦਾ ਕੂੜਾ ਕਰਕਟ ਹੂੰਝਣਾ ਚਾਹੀਦਾ ਹੈ। ਉਹ ਉਹਨਾਂ ਵਿਅਕਤੀਆਂ ਦਾ ਮੰਸਾਰ ਉਤੇ ਆਉਣਾ ਧੰਨ ਸਮਝਦੇ ਹਨ ਜਿਹੜੇ :

– ਹਰੀ ਦਾ ਨਾਮ ਜਪਦੇ ਤੇ ਧਰਮ ਯੁਧ ਦੀ ਵਿਉਂਤ ਵਿਚਾਰਦੇ ਹਨ।

– ਸਮਝਦੇ ਹਨ ਕਿ ਸਰੀਰ ਨੇ ਸਦਾ ਨਹੀਂ ਰਹਿਣਾ, ਉਹ ਭਵਸਾਗਰ ਤੋਂ ਪਾਰ ਹੋਣ ਦਾ ਢੰਗ ਜਾਣਦੇ ਹਨ।

– ਤਨ ਵਿਚ ਧੀਰਜ ਰਖਦੇ ਹਨ ਅਤੇ ਆਪਣੀ ਬੁਧੀ ਨੂੰ ਦੀਪਕ ਜਗਾਉਣ ਵਾਂਗ ਪ੍ਰਕਾਸ਼ਮਾਨ ਕਰਦੇ ਹਨ।

– ਗਿਆਨ ਦੀ ਬੁਹਾਰੀ ਲੈ ਕੇ ਕਾਇਰਤਾ, ਗੀਦੀਪੁਣੇ ਨੂੰ ਬੁਹਾਰ ਦੇਂਦੇ ਹਨ।

ਸਵੈਯਾ ਇਹ ਹੈ :

ਧੰਨਿ ਜੀਓ ਤਿਹ ਕੋ ਤਗ ਮੈ ਮੁਖ ਤੇ ਹਰਿ ਚਿੱਤੁ ਮੈ ਜੁਧੁ ਬਿਚਾਰੈ।
ਦੇਹ ਅਨਿਤ ਨ ਨਿੱਤ ਰਹੈ ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜੀਆਰੈ।
ਗਿਅਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।

ਗੁਰੂ ਨਾਨਕ ਦੇਵ ਜੀ ਗਿਆਨ ਦਾ ਪ੍ਰਕਾਸ਼ ਅਤੇ ਅਗਿਆਨਤਾ ਦਾ ਹਨੇਰਾ ਦੂਰ ਹੋਣ, ਵਿੱਦਿਆ ਦੀ ਸਹੀ ਵਰਤੋਂ ਕਰਨ ਅਤੇ ਮਨੁੱਖ ਦੇ ਪਾਰ ਉਤਾਰੇ ਸੰਬੰਧੀ ਸਮਝਾਉਣ ਲਈ ਆਪਣੀ ਬਾਣੀ ਵਿਚ ਲਿਖਦੇ ਹਨ ਕਿ :–

ਦੀਵਾ ਬਲੈ ਅੰਧੇਰਾ ਜਾਇ।। ਬੇਦ ਪਾਠ ਮਤਿ ਪਾਪਾ ਖਾਇ।।
ਉਗਵੈ ਸੂਰੁ ਨ ਜਾਪੈ ਚੰਦੁ।। ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ।।
ਬੇਦ ਪਾਠ ਸੰਸਾਰ ਕੀ ਕਾਰ।। ਪੜਿ ਪੜਿ ਪੰਡਿਤ ਕਰਹਿ ਬੀਚਾਰ।।
ਬਿਨੁ ਬੂਝੇ ਸਭ ਹੋਇ ਖੁਆਰੁ।। ਨਾਨਕ ਗੁਰਮੁਖਿ ਉਤਰਸਿ ਪਾਰਿ।।

–ਮਹਲਾ ੧

ਸ਼ਬਦਾਰਥ ਵਿਚ ਇਸ ਸਲੋਕ ਨੂੰ ਸਮਝਾਉਣ ਲਈ ਇੰਜ ਲਿਖਿਆ ਹੈ, "ਧਾਰਮਕ ਪੁਸਤਕਾਂ ਦੇ ਪੜ੍ਹਨ ਤੋਂ ਸਹੀ ਗਿਆਨ ਮਿਲਣਾ ਚਾਹੀਦਾ ਹੈ ਜਿਸ ਨਾਲ ਹਰੀ ਦਾ ਠੀਕ ਪਤਾ ਲਗੇ, ਪਰ ਬ੍ਰਾਹਮਣ ਲੋਕ ਜੋ ਵੇਦਾਂ ਦਾ ਰਸਮੀ ਪਾਠ ਕਰਦੇ ਹਨ, ਉਹ ਤਾਂ ਇੱਕ ਕਿਸਮ ਦਾ ਵਿਹਾਰੀ ਕੰਮ ਹੈ ਜਿਸ ਦਾ ਕੋਈ ਲਾਭ ਨਹੀਂ। ਠੀਕ ਗਿਆਨ ਤਾਂ ਗੁਰੂ ਤੋਂ ਹੀ ਮਿਲ ਸਕਦਾ ਹੈ। ਪਰ ਕਈ ਲੋਕ ਆਪਣੀ ਕਿਰਤ ਅਨੁਸਾਰ ਗੁਰੂ ਤੋਂ ਬੇਮੁਖ ਹੋ ਕੇ ਰਹਿੰਦੇ ਹਨ। ਉਹਨਾਂ ਨੂੰ ਗੁਰਬਾਣੀ ਦਾ ਸੁਆਦ ਨਹੀਂ ਆਉਂਦਾ।"

ਇਹ ਸੁਆਦ ਇਸ ਕਰਕੇ ਵੀ ਨਹੀਂ ਆਉਂਦਾ ਕਿ ਉਹਨਾਂ ਵਿਚ ਬੁਧ ਬਿਬੇਕ ਨਹੀਂ ਹੁੰਦੀ। ਬਿਬੇਕ ਬੁਧ ਕਿਥੋਂ ਪਾਈਦੀ ਹੈ, ਦਾ ਨਿਤਾਰਾ ਗੁਰੂ ਰਾਮਦਾਸ ਜੀ ਕਰਦੇ ਹਨ :-

ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ।।

-ਮਹਲਾ ੫

ਅੱਜ ਅਜ਼ਾਦ ਦੇਸ਼ ਵਿਚ ਭਾਵੇਂ ਭਾਰਤੀ ਵਿਦੇਸ਼ੀਆਂ ਦੇ ਗੁਲਾਮ ਨਹੀਂ। ਭਾਵੇਂ ਉਹ ਆਪਣੀ ਨੀਤੀ ਅਨੁਸਾਰ ਵਿੱਦਿਆ ਗ੍ਰਹਿਣ ਕਰ ਰਹੇ ਤੇ ਵਿਕਾਸ ਕਰ ਰਹੇ ਹਨ। ਫਿਰ ਵੀ ਲੋੜ ਹੈ, ਉਹਨਾਂ ਅੰਦਰ ਜੀਵ ਪ੍ਰੇਮ ਪੈਦਾ ਕਰਨ ਦੀ ਉਹਨਾਂ ਦਾ ਸਦਾਚਾਰ ਉੱਚਾ ਕਰਨ ਦੀ ਉਹਨਾਂ ਨੂੰ ਵੱਡਮੁੱਲੇ ਜੀਵਨ ਮੁੱਲਾਂ ਨਾਲ ਜੋੜਨ ਦੀ ਅਤੇ ਉਹਨਾਂ ਨੂੰ ਪਰਮਾਰਥ ਵੱਲ ਲਾਉਣ ਦੀ। ਤਾਕਿ ਉਹ ਘਟੋ ਘਟ ਆਪਣਾ ਭਲਾ ਕਰਨ ਦੇ ਨਾਲ ਨਾਲ ਦੂਜੇ ਦਾ ਭਲਾ ਕਰ ਸਕਣ। ਦੂਜਿਆਂ ਨੂੰ ਗਿਆਨ ਵੰਡ ਸਕਣ, ਬਿਬੇਕ ਬੁਧ ਦੇ ਕੇ ਭਲੇ ਬੁਰੇ ਦੀ ਪਛਾਣ ਕਰ ਸਕਣ ਅਤੇ ਨਾਮ ਬਾਣੀ ਦੇ ਅਭਿਆਸੀ ਹੋ ਸਕਣ। ਇਹ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਹੀ ਸੰਭਵ ਹੈ।

# ਉਦਮ ਕਰੋ, ਉਠੋ ਤੇ ਅੱਗੇ ਵਧੋ

ਜ਼ਿੰਦਗੀ ਵਿੱਚ ਖੜੋਤ ਨਿਰਾਸ਼ਾ ਨੂੰ ਜਨਮ ਦੇਂਦੀ ਹੈ, ਉਦਾਸੀ ਲਿਆਉਂਦੀ ਹੈ ਤੇ ਵਿਕਾਸ ਦਾ ਰਾਹ ਰੋਕਦੀ ਹੈ। ਖੜੋਤ ਨੂੰ ਖ਼ਤਮ ਕਰਨ ਵਾਸਤੇ, ਸੁਸਤੀ ਨੂੰ ਨੇੜੇ ਨਹੀਂ ਫਟਕਣ ਦੇਣਾ ਚਾਹੀਦਾ। ਉਂਜ ਸੁਸਤੀ ਬੜੀ ਚੰਗੀ ਲਗਦੀ ਹੈ। ਕੁਝ ਕੰਮ ਨਾ ਕਰਨਾ ਵਿਹਲੇ ਬੈਠੇ ਰਹਿਣਾ ਚੰਗਾ ਲਗਦਾ ਹੈ। ਪਰ ਇਹ ਜਦੋਂ ਘਰ ਕਰ ਜਾਂਦੀ ਹੈ ਤਾਂ ਜ਼ਿੰਦਗੀ ਭਾਰ ਬਣ ਜਾਂਦੀ ਹੈ, ਆਪਣੇ ਉੱਤੇ, ਸਮਾਜ ਉੱਤੇ ਤੇ ਸੰਸਾਰ ਉੱਤੇ। ਸੋ ਸੁਸਤੀ ਤੋਂ ਬਚਣ ਲਈ, ਖੜੋਤ ਤੋਂ ਛੁਟਕਾਰਾ ਪਾਉਣ ਲਈ ਲੋੜ ਹੈ ਉਦਮ ਕਰਨ ਦੀ, ਮਨੁਖ ਨੂੰ ਹਿੰਮਤ ਕਰਕੇ ਉਠ ਬਹਿਣ ਦੀ ਤੇ ਤੁਰ ਪੈਣ ਦੀ।

ਪੰਜਾਬੀ ਦਾ ਪ੍ਰਸਿੱਧ ਕਵੀ ਪ੍ਰੋ. ਮੋਹਨ ਸਿੰਘ ਚੱਲਣ ਨੂੰ ਹੀ ਜ਼ਿੰਦਗੀ ਸਮਝਦਾ ਹੈ ਤੇ ਖਲੋਣ ਨੂੰ ਮੌਤ। ਵਗਦੇ ਦਰਿਆ ਹੀ ਖੇਤਾਂ ਦਾ ਕੁਝ ਸਵਾਰ ਸਕਦੇ ਹਨ। ਸੱਭਿਆਤਾਵਾਂ ਨੂੰ ਜਨਮ ਦੇ ਸਕਦੇ ਹਨ, ਜ਼ਿੰਦਗੀ ਵਿਚ ਜਿੰਦ ਜਾਨ ਭਰ ਸਕਦੇ ਹਨ। ਉਹ ਜ਼ਿੰਦਗੀ ਮਨੁਖ ਦੀ ਹੋ ਸਕਦੀ ਹੈ, ਪਸ਼ੂ ਪੰਛੀਆਂ ਦੀ ਹੋ ਸਕਦੀ ਹੈ, ਵਨਸਪਤੀ ਦੀ ਹੋ ਸਕੱਦੀ ਹੈ ਜਾਂ ਹੋਰ ਕਿਸੇ ਤਰ੍ਹਾਂ ਦੇ ਪ੍ਰਾਣੀਆਂ ਦੀ। ਪ੍ਰੋ. ਮੋਹਨ ਸਿੰਘ ਦੀਆਂ ਚਾਰ ਸਤਰਾਂ ਹਨ :

ਚਲੋ ਕਿ ਚਲਣਾ ਹੈ ਜ਼ਿੰਦਗੀ ਦਾ ਦੂਜਾ ਨਾਂ।
ਖਲੋਣਾ ਮੌਤ ਹੈ ਚਲਣਾ ਜ਼ਿੰਦਗੀ ਅਸਗਾਹ।
ਖੜੋਤੀ ਬੂੰਦ ਬਣੇ ਵਿਸ ਜਾਂ ਵਧ ਤੋਂ ਵਧ ਮੋਤੀ।
ਚਲਣ ਜੇ ਕਣੀਆਂ ਤਾਂ ਬਣ ਜਾਏ ਵਗਦਾ ਦਰਿਆ।

ਪੰਜਵੇਂ ਪਾਤਸ਼ਾਹ ਨੇ ਆਪਣੀ ਬਾਣੀ ਵਿੱਚ ਉਦਮ ਕਰਨ, ਕਮਾਈ ਕਰਨ ਤੇ ਧਿਆਉਣ ਨਾਲ ਪ੍ਰਾਪਤ ਹੋਣ ਵਾਲੇ ਸੁਖ ਬਾਰੇ ਲਿਖਿਆ ਹੈ।

ਉਦਮੁ ਕਰੇਦਿਆ ਜੀਉ ਤੂ ਕਮਾਵਦਿਆ ਸੁਖ ਭੁੰਚੁ।
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ।

ਚਿੰਤਾ ਤਾਂ ਚਿਖਾ ਬਰਾਬਰ ਹੁੰਦੀ ਹੈ ਤੇ ਚਿਖਾ ਜ਼ਿੰਦਗੀ ਦੇ ਅੰਤ ਬਾਅਦ ਦਿਸਦੇ ਸਰੂਪ ਦਾ ਵੀ ਖ਼ਾਤਮਾ ਕਰ ਦੇਂਦੀ ਹੈ। ਸੋ ਖ਼ਾਤਮੇ ਨੂੰ ਖ਼ਤਮ ਲਈ ਜ਼ਿੰਦਗੀ ਵਲ ਮੁੜਨ ਲਈ ਉਦਮ ਜਰੂਰੀ ਹੈ। ਖ਼ਾਤਮਾ ਮਨੁਖ ਦੇ ਸਰੀਰ ਦਾ ਵੀ ਹੋ ਸਕਦਾ ਹੈ, ਮਾਨਸਿਕ ਤੇ ਸਭਿਆਚਾਰਕ ਵਿਕਾਸ ਦਾ ਵੀ, ਚੰਗੀਆ ਕਦਰਾਂ ਕੀਮਤਾਂ ਦਾ ਵੀ ਤੇ ਉਜਲੇ ਭਵਿਖਤ ਦਾ ਵੀ।

ਮਨੁਖ ਨੂੰ ਉਦਮ ਦੇਣ ਲਈ ਤੇ ਆਲਸ ਖ਼ਤਮ ਕਰਨ ਲਈ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ ਕਰਦੇ ਰਹਿੰਦੇ ਹਨ ਕਿ ਮਨੁਖ ਤੁਰਿਆ ਤੁਰਿਆ ਜਾਂਦਾ ਡਿਗ ਪੈਂਦਾ ਹੈ। ਉਸ ਦਾ ਇਹ ਮਤਲਬ ਨਹੀਂ ਕਿ ਉਹ ਮਿੱਟੀ ਵਿਚ ਲੇਟਣ ਲਗ ਪਵੇ। ਉਹ ਉੱਠੇ ਤੇ ਕਪੜੇ ਝਾੜ ਕੇ ਫਿਰ ਤੁਰ ਪਵੇ।

ਡਿਗੇ ਮਨੁਖ ਦੀ ਮਿਸਾਲ ਦੇ ਕੇ ਸਤਿਗੁਰੂ ਜੀ ਸਿੱਖਾਂ ਅੰਦਰ ਸਿੱਖ ਬਣੇ ਰਹਿਣ ਦੀ ਭਾਵਨਾ ਨੂੰ ਦ੍ਰਿੜਾਉਂਦੇ ਰਹਿੰਦੇ ਹਨ। ਉਹ ਆਪਣੇ ਸਿਖਾਂ ਨੂੰ ਆਪਣੇ ਤੋਂ ਦੂਰ ਨਹੀਂ ਜਾਣ ਦੇਂਦੇ ਹਨ

ਮੋੜ ਲਿਆਉਂਦੇ ਹਨ। ਪਰ ਉਹਨਾਂ ਨੂੰ ਪਤਾ ਹੈ ਕਿ ਮੁੜਨ ਵਾਲੇ ਨੇ ਕਦਮ ਕਦਮ ਮੁੜਨਾ ਹੈ। ਪਿਛਾਂਹ ਵੀ ਛਾਲਾਂ ਮਾਰ ਕੇ ਨਹੀਂ ਮੁੜ ਸਕੇਗਾ ਸੋ ਉਹ ਪਿਛਾਂਹ ਨੂੰ ਕਦਮ ਪੁੱਟਣ ਲਈ ਹੀ ਕਹਿੰਦੇ ਹਨ।

ਕਿਸ਼ੋਰ ਅਵਸਥਾ ਤੇ ਜਵਾਨੀ ਮਸਤਾਨੀ ਹੁੰਦੀ ਹੈ। ਉਹ ਕਿਸੇ ਦੂਜੇ ਨੂੰ ਕੁਝ ਨਹੀਂ ਸਮਝਣਾ ਚਾਹੁੰਦੀ ਤੇ ਮੋਢਿਆਂ ਤੋਂ ਥੁੱਕਦੀ ਹੈ। ਇਸ ਨੂੰ ਨੱਥ ਪਾਉਣ ਨਾਲ ਹੀ ਇਸ ਨੇ ਕਿਸੇ ਕੰਮ ਆ ਸਕਣਾ ਹੁੰਦਾ ਹੈ। ਉਸ ਨੇ, ਮੰਦੀ ਸੰਗਤ ਵਿਚ ਪੈ ਕੇ ਨਸ਼ਾ ਪੱਤਾ ਖਾ ਕੇ ਰਸਾਤਲ ਵਲ ਜਾਂਦਿਆਂ ਦੇਰ ਨਹੀ ਲਾਉਣੀ ਹੁੰਦੀ। ਨੌਜਵਾਨਾਂ ਕੀ, ਮੁਟਿਆਰਾਂ ਨੇ ਵੀ ਨਸ਼ਈ ਤੇ ਵਿਸ਼ਈ ਹੋਣ ਨੂੰ ਹੀ ਐਸ਼ ਦਾ ਰੂਪ ਦੇਣ ਲਗ ਪੈਣਾ ਹੁੰਦਾ ਹੈ। ਉਸ ਨੇ ਕਿਸੇ ਦੂਜੇ ਦੇ ਉਪਦੇਸ਼ ਨੂੰ, ਉਸ ਦੀ ਦਲੀਲ ਨੂੰ ਉਸਦੇ ਪਿਆਰ ਤੇ ਹਮਦਰਦੀ ਭਰੇ ਵਿਹਾਰ ਨੂੰ, ਉਸ ਦੀਆਂ ਭਾਵਨਾਵਾਂ ਨੂੰ, ਉਸ ਦੇ ਨੈਣਾਂ ਰਾਹੀਂ ਝਲਕਦੇ ਹੰਝੂਆਂ ਭਰੇ ਤਰਲੇ ਨੂੰ ਵੀ ਹੁੰਗਾਰਾ ਨਹੀਂ ਦੇਣਾ ਹੁੰਦਾ। ਐਸੀ ਸਥਿਤੀ ਵਿਚ ਜ਼ਿੰਦਗੀ ਹੰਢਾ ਚੁੱਕੇ ਤੇ ਸਿਆਣੇ ਵਿਅਕਤੀ ਨੂੰ ਦਿਸਦਾ ਤਾਂ ਹੈ ਕਿ ਉਸਦਾ ਭਵਿਖ਼ਤ। ਨੌਜਵਾਨ ਰਸਾਤਲ ਨੂੰ ਜਾ ਰਿਹਾ ਹੈ। ਪਰ ਉਸਨੂੰ ਨਹੀਂ ਸਮਝ ਆਉਂਦਾ ਉਸ ਨੂੰ ਰੁੜ੍ਹਕੇ ਜਾਂਦੇ ਨੂੰ ਰੋਕੇ ਕਿਵੇਂ। ਕਿਉਂਕਿ ਜੇ ਉਹ ਉਸਨੂੰ ਝਿੜਕਦਾ ਹੈ ਤਾਂ ਉਹ ਘਰ ਛੱਡ ਜਾਂਦਾ ਹੈ ਜੇ ਉਸਦਾ ਖਰਚਾ ਪਾਣੀ ਬੰਦ ਕਰਦਾ ਹੈ ਤਾਂ ਚੋਰੀ ਕਰਦਾ ਹੈ ਜੇ ਉਸਨੂੰ ਸਮਝਾਉਂਦਾ ਹੈ ਤਾਂ ਇੱਕ ਕੰਨੋਂ ਸੁਣ ਕੇ ਦੂਜੇ ਕੰਨੋਂ ਕਢ ਦੇਂਦਾ ਹੈ। ਜੇ ਉਸਨੂੰ ਧਰਮ ਸਮਾਜ ਦਾ ਵਾਸਤਾ ਪਾਇਆ ਜਾਂਦਾ ਹੈ ਤਾਂ ਉਹ ਉਸਦੇ ਹੀ ਨੁਕਸ ਕਢਦਾ ਹੈ। ਇਹ ਬੜੀ ਵਡੀ ਸਮੱਸਿਆ ਬਣੀ ਰਹਿੰਦੀ ਹੈ। ਕਈ ਵਾਰ ਉਹਨਾਂ ਪਰਵਾਰਾਂ ਦੇ ਬੱਚੇ, ਜਿਨ੍ਹਾਂ ਪਰਵਾਰਾਂ ਵਿਚ ਸ਼ਹੀਦ ਹੋਏ ਹਨ ਸੁਚ ਸੋਧ ਰਖਣ ਵਾਲੇ, ਨਾਮ ਬਾਣੀ ਦੇ ਰਸੀਏ ਸੰਤ ਹੋਏ ਹਨ, ਸੂਬੇ ਤੇ ਸਾਹਿਤਕਾਰ ਹੋਏ ਹਨ, ਵਿਗੜ ਹੀ ਜਾਂਦੇ ਹਨ। ਉਹਨਾਂ ਵਿਚੋ ਕਈ ਆਪਣਾ ਬਾਣਾ ਤਿਆਗ ਦੇਂਦੇ ਹਨ, ਮੂੰਹ ਸਿਰ ਮੁੰਨਾ ਲੈਂਦੇ ਹਨ, ਮਾਸ ਸ਼ਰਾਬ ਖਾਣ ਲਗ ਪੈਂਦੇ ਹਨ, ਨਾ ਕਿਸੇ ਦੀ ਪਰਵਾਹ ਕਰਦੇ ਹਨ, ਨਾ ਕਿਸੇ ਦੀ ਮੰਨਦੇ ਹਨ, ਲੋੜ ਉਹਨਾਂ ਨੂੰ ਸੁਧਾਰਨ ਦੀ ਹੁੰਦੀ ਹੈ, ਸਹੀ ਰਾਹ ਤੇ ਲਿਆਉਣ ਦੀ।

ਸੁਧਾਰਨ ਲਈ ਸਖ਼ਤੀ ਨੂੰ ਨਾ ਮਨੋਵਿਗਿਆਨੀ ਸਵੀਕਾਰ ਕਰਦੇ ਹਨ ਨਾ ਸਮਾਂ। ਪਹਿਲਾਂ ਸਮਾਂ ਸੀ ਸਜਾ ਦਿੱਤੀ ਜਾਂਦੀ ਸੀ, ਘਰ ਵੀ ਤੇ ਬਾਹਰ ਵੀ। ਘਰ ਕਈ ਵਾਰ ਬਿਨਾ ਗ਼ਲਤੀ ਤੋ ਹੀ ਜਾਂ ਨਿੱਕੀ ਜਿਹੀ ਗ਼ਲਤੀ ਬਦਲੇ ਬੱਚੇ ਨੂੰ ਮਾਪਿਆਂ ਦੇ ਗੁੱਸੇ ਦਾ ਸ਼ਿਕਾਰ ਹੋਣਾ ਪੈਂਦਾ ਸੀ। ਉਹ ਛੋਟੇ ਵੱਡੇ ਬੱਚਿਆਂ ਨੂੰ ਚਪੇੜਾਂ, ਘਸੁੰਨਾਂ, ਮੁਕੀਆਂ, ਫੱਟੀਆਂ ਨਾਲ ਮਾਰਦੇ ਸਨ। ਓਹੋ ਜਹੇ ਹੀ ਉਹਨਾਂ ਦੇ ਅਖਾਣ ਸਨ ਪੁੱਤ ਤੇ ਰੰਬਾ ਚੰਡਿਆ ਹੀ ਕੰਮ ਆਉਂਦਾ ਹੈ, ਖਵਾਈਏ ਜਵਾਈਆਂ ਵਾਂਗ ਤੇ ਵੇਖੀਏ ਕਸਾਈਆਂ ਵਾਂਗ ਆਦਿ। ਘਰੋਂ ਨਿਕਲਦੇ ਸਕੂਲ ਪੜ੍ਹਨ ਜਾਣ ਲਗਿਆਂ ਜਾਂ ਉਸਤਾਦ ਕੋਲ ਹੱਥ ਸਿੱਧੇ ਕਰਨ ਲਗਿਆਂ ਕਈ ਵਾਰ ਇੰਜ ਲਗਦਾ ਸੀ ਕਿ ਅਧਿਆਪਕ ਜਾਂ ਉਸਤਾਦ ਦਾ ਫਰਜ਼ ਪੜ੍ਹਾਉਣ ਜਾਂ ਹੱਥ ਸਿਧੇ ਕਰਾਉਣਾ ਨਹੀਂ ਸਗੋਂ ਮਾਰਨਾ ਕੁੱਟਣਾ ਉਸਦਾ ਹੱਕ ਹੈ। ਕਈ ਵਾਰ ਤਾਂ ਸਕੂਲ ਕਸਾਈ ਵਾੜ੍ਹਾ ਲਗਦੇ ਸਨ ਜਿਥੇ ਕਿਹਾ ਤਾਂ ਜਾਂਦਾ ਸੀ, ਡੰਡਾ ਪੀਰ ਹੈ ਵਿਗੜਿਆ ਤਿਗੜਿਆਂ ਦਾ ਪਰ ਉਸ ਨਾਲ ਸੁਧਾਰ ਨਹੀਂ ਸੀ ਹੁੰਦਾ ਸਗੋਂ ਭੈ ਤੇ ਦਹਿਸ਼ਤ ਪੈਦਾ ਹੁੰਦੀ ਸੀ। ਸਰੀਰਕ ਤੇ ਮਾਨਸਿਕ ਵਿਕਾਸ ਰੁਕਦਾ ਸੀ। ਹੁਣ ਅਧਿਐਨ ਨੇ ਇਸ ਸਿੱਟੇ ਤੇ ਪੁਚਾ ਦਿਤਾ ਹੈ ਕਿ ਬੱਚੇ ਨੂੰ ਸਰੀਰਕ ਦੰਡ ਨਹੀਂ ਪਿਆਰ, ਹਮਦਰਦੀ ਦੀ ਲੋੜ ਹੈ। ਮਾਪੇ ਆਪਣਾ ਰਵੱਈਆ ਬਦਲਣ ਜਿਹੜੇ ਆਪਣਾ ਗੁੱਸਾ ਨਹੀਂ ਛਡਦੇ ਉਹਨਾਂ ਨੂੰ ਕਈ ਰਾਜ ਸਰਕਾਰਾਂ ਸਜਾ ਦੇਂਦੀਆਂ ਹਨ। ਕਨੇਡਾ ਵਿਚ ਜੇ ਕੋਈ ਬੱਚੇ ਨੂੰ ਮਾਰੇ ਕੁੱਟੇ, ਉਹ ਬੱਚਾ ਪੁਲਿਸ ਨੂੰ ਫੋਨ ਕਰ ਸਕਦਾ ਹੈ। ਫੋਨ ਸੁਣਕੇ ਪੁਲਿਸ ਫੋਰਨ ਆ ਜਾਂਦੀ ਹੈ ਤੇ ਜਿਸ ਬਾਰੇ ਸ਼ਿਕਾਇਤ ਹੋਵੇ ਉਸ ਨੂੰ ਫੜ ਕੇ ਲੈ ਜਾਂਦੀ ਹੈ ਭਾਵੇਂ ਉਹ ਬੱਚੇ ਦੇ ਮਾਪੇ ਜਾਂ ਉਸਤਾਦ ਹੀ ਕਿਉਂ ਨਾ ਹੋਣ।

ਸੁਧਰਨ-ਸੁਧਾਰਨ ਦੀ ਸਮੱਸਿਆ ਗੰਭੀਰ ਇਸ ਕਰਕੇ ਹੈ ਕਿ ਵਿਗੜੇ ਨੂੰ ਵਗਾੜਨ ਵਾਲੇ ਸਾਧਨ ਬਹੁਤ ਹਨ। ਉਸ ਨੂੰ ਅੱਖ ਦੀ ਸ਼ਰਮ ਹੁੰਦੀ ਨਹੀਂ ਨਾ ਵੱਡੇ ਛੋਟੇ ਦਾ ਲਿਹਾਜ ਹੁੰਦਾ ਹੈ। ਕਿਸੇ ਤਰ੍ਹਾਂ ਦੀ ਸਜਾ ਉਸਨੂੰ ਦਿੱਤੀ ਨਹੀਂ ਜਾ ਸਕਦੀ ਬੱਸ ਅਹਿਸਾਸ ਹੀ ਕਰਵਾਇਆ ਜਾ ਸਕਦਾ ਹੈ। ਉਸ ਨੂੰ ਭਲੇ-ਬੁਰੇ ਦੀ ਪਛਾਣ ਕਰਾਈ ਜਾ ਸਕਦੀ ਹੈ, ਉਸ ਨੂੰ ਹੋਣ ਵਾਲੇ ਨੁਕਸਾਨ ਦੀ ਸੋਝੀ ਦਿੱਤੀ ਜਾ ਸਕਦੀ ਹੈ ਤੇ ਬਦਲੀ ਜਾ ਸਕਦੀ ਹੈ ਉਸਦੀ ਭੈੜੀ ਸੰਗਤ ਕਿਉਂਕਿ ਸੰਗ ਤਾਰੇ ਕੁਸੰਗ ਡੋਬੇ ।

ਅਹਿਸਾਸ ਵੀ ਉਹ ਹੀ ਕਰਵਾ ਸਕਦਾ ਹੈ ਜਿਸ ਨੂੰ ਉਸ ਦੇ ਵਿਗੜਨ ਦਾ ਦੁੱਖ ਹੈ, ਜਿਸ ਨੂੰ ਵਿਗੜੇ ਨੂੰ ਸੁਧਾਰਨ ਦੀ ਲੋੜ ਹੈ ਜਿਹੜਾ ਉਸ ਦੀ ਤਰੱਕੀ ਦਾ ਚਾਹਵਾਨ ਹੈ, ਉਸ ਦਾ ਭਲਾ ਲੋਚਦਾ ਹੈ। ਉਹ ਉਸ ਨੂੰ ਠੁਮ੍ਹਣਾਂ ਦੇਵੇ ਅਹਿਸਾਸ ਕਰਾਏ ਕਿ ਚਿੱਕੜ ਵਿਚੋਂ ਬਾਹਰ ਆ ਜਾ। ਉਸਨੂੰ ਹੌਸਲਾ ਦੇਵੇ ਕਿ ਅਜੇ ਡੁੱਲ੍ਹੇ, ਬੇਰਾਂ ਦਾ ਕੁਝ ਨਹੀ ਵਿਗੜਿਆ, ਉਸ ਲਈ ਘਰ ਦੇ ਬੂਹੇ ਬੰਦ ਨਹੀਂ—ਭੁੱਲਾ ਉਹ ਨਾ ਜਾਣੀਏ, ਜੋ ਮੁੜ ਘਰ ਆਵੇ। ਉਹ ਥੋੜਾ ਜਿਹਾ ਵੀ ਹੁੰਗਾਰਾ ਭਰੇ ਤਾਂ ਉਸ ਦੀ ਬਾਂਹ ਫੜ ਲਈ ਜਾਏ। ਉਹ ਰੰਚਕ ਮਾਤਰ ਵੀ ਕਰੇ ਤਾਂ ਉਸ ਨੂੰ ਅਹਿਸਾਸ ਕਰਾਇਆ ਜਾਵੇ ਕਿ ਉਹ ਬਹੁਤ ਕੁਝ ਕਰ ਸਕਦਾ ਹੈ। ਕਿਸੇ ਗ਼ਲਤੀ ਤੇ ਇਹ ਨਾ ਅਹਿਸਾਸ ਕਰਵਾਇਆ ਜਾਏ ਕਿ ਉਸ ਨੇ ਤਾਂ ਨੱਕ ਵੱਢ ਦਿਤਾ ਹੈ, ਕੋਈ ਕਿਸੇ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਰਿਹਾ ਸਗੋਂ ਗ਼ਲਤੀ ਸੁਧਾਰਨ ਦੇ ਮੌਕੇ ਤੇ ਸਾਧਨ ਦਿਤੇ ਜਾਣ। ਰਾਹ ਦਿਤਾ ਜਾਵੇ ਅੱਗੇ ਵਧਣ ਦਾ। ਕਿਉਂਕਿ ਨਾ ਕੋਈ ਦੇਵਤਾ ਜੰਮਦਾ ਹੈ ਨਾ ਦੈਂਤ। ਇਹ ਤਾਂ ਉਸ ਦੇ ਕਰਮ ਹਨ। ਜੇ ਕੋਈ ਬਾਲਮੀਕ, ਭਗਤੀ ਦਾ ਕਰਮ ਕਰਨ ਲਗ ਪਵੇ ਤਾਂ ਉਹ ਡਾਕੂ ਤੋਂ ਰਿਸ਼ੀ ਬਣ ਸਕਦਾ ਹੈ। ਕੋਈ ਵਿਭਚਾਰੀ ਤੋਂ ਸਦਾਚਾਰੀ ਬਣ ਸਕਦਾ ਹੈ। ਬਸ ਲੋੜ ਉੱਦਮ ਦੀ ਹੈ :

ਉਦਮੁ ਕਰਹੁ ਵਡਭਾਗੀ ਹੋ, ਸਿਮਰਹੁ ਹਰਿ ਹਰਿ ਰਾਇ।
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ, ਦੂਖ ਦਰਦੁ ਭ੍ਰਮ ਜਾਇ।

-ਮਹਲਾ ੫

ਸੁਧਾਰਨ ਵਾਸਤੇ ਇਹੀ ਅਹਿਸਾਸ ਕਰਵਾਉਣ ਦੀ ਲੋੜ ਹੈ ਕਿ ਕਿਸੇ ਦੀ ਮਾਨ ਪ੍ਰਤਿਸ਼ਠਾ ਫਿਰ ਵਾਪਸ ਆ ਸਕਦੀ ਹੈ, ਵਿਗੜੀ ਸਿਹਤ ਫਿਰ ਸੁਧਰ ਸਕਦੀ ਹੈ, ਆਰਥਕ ਮੰਦਹਾਲੀ ਖੁਸ਼ਹਾਲੀ ਵਿਚ ਵਾਪਸ ਆ ਸਕਦੀ ਹੈ, ਬੇਮੁਖ ਤੋਂ ਗੁਰਮੁਖ ਬਣਿਆਂ ਜਾ ਸਕਦਾ ਹੈ, ਜ਼ਿੰਦਗੀ ਫਿਰ ਜੀਣ ਜੋਗੀ ਹੋ ਸਕਦੀ ਹੈ ਖੜੋਤ ਖ਼ਤਮ ਹੋ ਸਕਦੀ ਹੈ। ਲੋੜ ਹੈ ਹੰਭਲਾ ਮਾਰਨ ਦੀ, ਉਦਮ ਕਰਨ ਦੀ ਉਠ ਕੇ ਖੜ੍ਹੇ ਹੋਣ ਦੀ ਤੇ ਅਗੇ ਵਧਣ ਦੀ।

# ਜਗ ਰਚਨਾ ਸਭ ਝੂਠ ਹੈ

ਸਤਿਗੁਰੂ ਤੇਗ ਬਹਾਦਰ ਜੀ, ਹਿੰਦ ਦੀ ਚਾਦਰ ਸਨ। ਆਪ ਜੀ ਨੇ ਤਿਲਕ ਜੰਞੂ ਦੀ ਰਾਖੀ ਲਈ ਅਤੇ ਜ਼ੁਲਮ ਦਾ ਬੂਟਾ ਪੁੱਟਣ ਲਈ ਸ਼ਹੀਦੀ ਪ੍ਰਾਪਤ ਕੀਤੀ। ਆਪ ਤੇਗ ਦੇ ਧਨੀ ਸਨ, ਪਰ ਮਹਾਨ ਤਪਸਿਆ ਕਰਕੇ ਆਪ ਨੇ ਸਿਖਾਂ ਲਈ ਤਪ-ਸਾਧਨਾ ਦੇ ਪੂਰਨੇ ਪਾਏ। ਆਪ ਜੀ ਦਾ ਭਾਰਤੀ ਦਰਸ਼ਨ ਦਾ ਚਿੰਤਨ ਵੀ ਗਹਿਰ ਗੰਭੀਰ ਸੀ।

ਸਤਿਗੁਰੂ ਤੇਗ ਬਹਾਦਰ ਜੀ ਨੇ, ਜਨ ਸਧਾਰਨ ਲਈ ਭਾਰਤ ਦੇ ਦਾਰਸ਼ਨਿਕ ਚਿੰਤਨ ਨੂੰ ਆਪਣੀ ਬਾਣੀ ਦੁਆਰਾ ਇੰਜ ਪੇਸ਼ ਕੀਤਾ ਕਿ ਉਹ ਸਭ ਨੂੰ ਸਮਝ ਆ ਸਕਦਾ ਸੀ ਤੇ ਅੱਜ ਵੀ ਉਹ ਚਿੰਤਨ, ਬਾਣੀ ਦਾ ਪਾਠ ਕਰਨ ਵਾਲੇ ਨੂੰ ਦੂਰ ਦੀ ਗਲ ਨਹੀਂ ਲਗਦੀ। ਉਹ ਸਰਲ, ਸਪਸ਼ਟ, ਸਹਿਜ ਹੈ ਤੇ ਕਲਿਆਣਕਾਰੀ ਹੈ।

ਆਪ ਨੇ ਆਪਣੇ ਚਿੰਤਨ ਵਿੱਚ, ਬ੍ਰਹਮ, ਜਗਤ, ਜੀਵ, ਮਾਇਆ ਅਤੇ ਮੁਕਤੀ ਜੈਸੇ ਗੂੜ-ਦਾਰਸ਼ਨਿਕ ਵਿਸ਼ਿਆਂ ਨੂੰ ਲਿਆ। ਇਹਨਾਂ ਵਿਸ਼ਿਆਂ ਦੀਆਂ ਜੜ੍ਹਾਂ ਭਾਰਤੀ ਵੇਦ, ਪੁਰਾਣ, ਸ਼ਾਸ਼ਤਰਾਂ ਵਿਚ ਹਨ। ਆਪ ਨੇ ਇਹਨਾਂ ਦੀ ਸਧਾਰਨ ਚਰਚਾ ਕਰਨ ਦੀ ਥਾਂ ਉਤੇ ਇਹਨਾਂ ਨੂੰ ਮੰਨਣ ਤੇ ਅਮਲ ਵਿਚ ਲਿਆਉਣ ਦਾ ਰਾਹ ਦਸਿਆ ਹੈ। ਏਸੇ ਕਰਕੇ ਆਪ ਦੀ ਰਚਨਾ ਸੌਖੀ ਸਮਝ ਆ ਕੇ ਅਮਲ ਲਈ ਤਿਆਰ ਕਰਦੀ ਹੈ। ਦਾਰਸ਼ਨਿਕ ਚਿੰਤਨ ਆਪ ਜੀ ਤੋਂ ਪਹਿਲਾਂ ਦੇ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਦਾ ਵੀ ਹਿੱਸਾ ਰਿਹਾ ਹੈ।

ਜਗ ਰਚਨਾ ਨੂੰ ਹੀ ਲਈਏ। ਜਗ ਦੀ ਕੋਈ ਚੀਜ਼ ਥਿਰ ਰਹਿਣ ਵਾਲੀ ਨਹੀਂ, ਰਚਨ ਹਾਰੇ ਨੂੰ ਛੱਡ ਕੇ। ਜੇ ਇਸ ਦੀ ਉਤਪਤੀ ਦੇ ਮੂਲ ਕਾਰਨ ਨੂੰ ਜਾਨਣਾ ਚਾਹੀਏ ਤਾਂ ਅਧਿਐਨ ਕੀਤਿਆਂ ਪਤਾ ਲਗੇਗਾ ਕਿ ਸਾਂਖ ਦਰਸ਼ਨ ਅਨੁਸਾਰ ਪ੍ਰਕਿਰਤੀ ਹੀ ਜਗਤ ਦਾ ਆਦਿ ਤੇ ਮੂਲ ਕਾਰਨ ਹੈ। ਇਹ ਪ੍ਰਾਕਿਰਤੀ ਸਤ, ਰਜ ਤੇ ਤਮ ਤਿੰਨਾਂ ਗੁਣਾਂ ਦੀ ਸਮ-ਅਵਸਥਾ ਹੈ। ਉਹ ਨਿਤ, ਸੁਤੰਤਰ ਤੇ ਪ੍ਰਧਾਨ ਹੈ। ਪ੍ਰਕਿਰਤੀ ਦੇ ਵਿਕਾਰ ਤੋਂ ਸਮਸਤ ਪਦਾਰਥਾਂ ਦੀ ਉਤਪਤੀ ਹੁੰਦੀ ਹੈ, ਜਗਤ ਬਣਦਾ ਹੈ, ਅਤੇ ਪ੍ਰਲੈ, ਕਾਲ ਵਿਚ ਉਹ ਪ੍ਰਾਕਿਰਤੀ ਵਿਚ ਹੀ ਵਿਲੀਨ ਹੋ ਜਾਂਦਾ ਹੈ। ਇਹੀ ਜਗਤ ਜਾਲ ਦਾ, ਮਨੁਖ ਦੇ ਭੋਗ ਲਈ ਵਿਸਤਾਰ ਕਰਦੀ ਹੈ ਇਹੀ ਆਪਣੇ ਸਰੂਪ ਵਿਚ ਖਿੱਚ ਲੈਂਦੀ ਹੈ।

ਅਥਰਵ ਵੇਦ ਵਿਚ ਮਾਇਆ ਨਿਰਮਾਣ-ਸ਼ਕਤੀ ਲਗਦੀ ਹੈ ਉਪਨਿਸ਼ਦਾਂ ਵਿਚ ਮਾਇਆਬ੍ਰਹਮ ਅਧੀਨ ਹੈ। ਗੀਤਾ ਅਨੁਸਾਰ ਵੀ ਮਾਇਆ ਹੈ ਪਰ ਅਨਾਦਿ, ਤ੍ਰੈਗੁਣਾਤਮਕ ਅਤੇ ਉਹ ਬ੍ਰਹਮ ਦੀ ਸ੍ਰਿਸ਼ਟੀ ਉਤਪਾਦਕ-ਕਿਰਿਆ ਸ਼ਕਤੀ ਹੈ।

ਸ਼ਕਤੀ ਨੂੰ ਹੀ ਨਾਥ ਸੰਪਰਦਾਇ ਵਿਚ ਜਗਤ-ਪ੍ਰਪੰਚ-ਕਾਰਜ ਦਾ ਮੂਲ ਕਾਰਨ ਦਸਿਆ ਹੈ। ਗੋਰਖ ਨਾਥ ਅਨੁਸਾਰ ਇਸ ਮਾਇਆ-ਸ਼ਕਤੀ ਨੇ ਹੀ ਸਤ, ਰਜ ਤੇ ਤਮ ਦੇ ਪ੍ਰਤੀਕ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਨੂੰ ਉਤਪਨ ਕੀਤਾ। ਇਹ ਸ਼ਕਤੀ ਸ਼ਿਵ ਰੂਪ ਚੇਤਨ ਬ੍ਰਹਮ ਦਾ ਅੰਸ਼ ਹੈ ਸੋ ਖੁਦ ਵੀ ਚੇਤਨ ਹੈ।

ਇਸ ਤਰ੍ਹਾਂ ਕਿਉਂਕਿ ਮਾਇਆ ਤੇ ਸ਼ਕਤੀ ਬ੍ਰਹਮ ਅਧੀਨ ਹੈ ਸੋ ਜਗਤ ਰਚਨਾ ਦਾ ਵਾਸਤਵਿਕ ਕਾਰਨ ਬ੍ਰਹਮ ਹੈ। ਉਹ ਬ੍ਰਹਮ ਸਤ ਹੈ ਅਤੇ ਜਗਤ ਮਿਥਿਆ ਹੈ, ਝੂਠ ਹੈ, ਤਾਂ ਹੀ ਸਤਿਗੁਰੂ ਤੇਗ ਬਹਾਦਰ ਜੀ ਦਾ ਕਥਨ ਹੈ :

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥

ਇਸ ਝੂਠੇ ਜਗਤ ਵਿਚ ਕੁਝ ਵੀ ਥਿਰ ਨਹੀਂ ਰਹਿਣਾ। ਬ੍ਰਹਮ ਤੋਂ ਬਿਨਾ, ਸਭ ਕੁਝ ਬਿਨਸਨਹਾਰ ਹੈ। ਗੁਰੂ ਅਰਜਨ ਜੀ ਦੇ ਸ਼ਬਦਾਂ ਵਿਚ:

ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥
ਬਿਨਸਤ ਬਾਰ ਨ ਲਗਈ ਜਿਉ ਕਾਗਦ ਬੂੰਦਾਰ॥

ਜਾਣਾ ਵੀ ਇਕ ਦੋ ਨੇ ਜਾਂ ਛੋਟਿਆਂ ਨੇ ਨਹੀਂ, ਸਭ ਨੇ ਜਾਣਾ ਹੈ:

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰ॥ —ਭਗਤ ਕਬੀਰ ਜੀ

ਇਸ ਨੂੰ ਸਮਝਾਉਣ ਦੀ ਲੋੜ ਹੈ ਕਿਉਂਕਿ ਮਨੁਖ ਤਾਂ ਸਮਝੀ ਬੈਠਾ ਹੈ ਕਿ ਸਭ ਸੱਚ ਤੇ ਥਿਰ ਹੈ।

ਮਹਾਭਾਰਤ ਵਿਚ ਆਇਆ ਹੈ ਕਿ ਜਛ ਨੇ ਯੁਧਿਸ਼ਟਰ ਨੂੰ ਪੁਛੇ ਪ੍ਰਸ਼ਨਾਂ ਵਿਚ ਇਹ ਵੀ ਪੁਛਿਆ ਕਿ ਇਸ ਜਗਤ ਦੀ ਸਭ ਤੋਂ ਵਚਿੱਤਰ ਗੱਲ ਕੀ ਹੈ? ਧਰਮ ਪੁੱਤਰ ਯੁਧਿਸ਼ਟਰ ਦਾ ਉੱਤਰ ਸੀ ਕਿ ਅਸੀਂ ਰੋਜ਼ ਲੋਕਾਂ ਨੂੰ ਮਰਦੇ ਵੇਖਦੇ ਹਾਂ ਫਿਰ ਵੀ ਇਹ ਸਮਝਦੇ ਹਾਂ ਕਿ ਅਸੀਂ ਸਦਾ ਰਹਿਣਾ ਹੈ। ਇਹੀ ਸਭ ਤੋਂ ਵਚਿੱਤਰ ਗੱਲ ਹੈ।

ਆਦਿ ਸ਼ੰਕਰਾਚਾਰੀਆ ਨੇ ਉਪਨਿਸ਼ਦਾਂ ਦਾ ਸਾਰ ਵੇਦਾਂਤ ਰੂਪ ਵਿਚ ਦੱਸਿਆ ਹੈ:

ਬ੍ਰਹਮ ਸਤਿਅਮ, ਜਗਤ ਮਿਥਿਆ,

ਬ੍ਰਹਮ ਸੱਤ ਤੇ ਜੱਗਤ ਝੂਠ ਨੂੰ ਜਾਣਦਾ ਹੋਇਆ ਵੀ ਮਨੁਖ ਇਸ ਤੋਂ ਮੁਕਤ ਨਹੀਂ ਹੁੰਦਾ। ਵੇਦਾਂਤ ਵਿੱਚ ਤਿੰਨ ਪ੍ਰਕਾਰ ਦੀ ਸੱਤਾ ਨੂੰ ਸਵੀਕਾਰਿਆ ਗਿਆ ਹੈ। ਭਾਵ ਉਸ ਦੇ ਆਧਾਰ ਤੇ ਸੱਚ ਝੂਠ ਦਾ ਨਿਤਾਰਾ ਹੁੰਦਾ ਹੈ।

ਪਹਿਲਾ ਸੱਚ ਤਾਂ ਤਤਕਾਲਿਕ ਹੈ ਪਰ ਜਦ ਗਿਆਨ ਹੋ ਜਾਂਦਾ ਹੈ ਤਾਂ ਝੂਠ ਸਾਹਮਣੇ ਆ ਜਾਂਦਾ ਹੈ। ਮਿਸਾਲ ਵਜੋ ਹਨੇਰੇ ਵਿਚ ਪਈ ਰੱਸੀ ਵੀ ਸਾਨੂੰ ਸੱਪ ਲਗੇਗੀ। ਅਸੀਂ ਉਸ ਦੇ ਅਹਿਸਾਸ ਤੋਂ ਡਰਾਂਗੇ, ਤ੍ਰਹਿ ਜਾਵਾਂਗੇ। ਪਰ ਜਦ ਚਾਨਣ ਹੋ ਜਾਵੇ ਤਾਂ ਸਹਿਜੇ ਹੀ ਝੂਠ ਸਾਹਮਣੇ ਆ ਜਾਏਗਾ ਕਿ ਸੱਪ ਲਗਣਾ ਝੂਠ ਸੀ ਤੇ ਸੱਚ ਇਹ ਸੀ ਕਿ ਉਹ ਰੱਸੀ ਸੀ।

ਦੂਜਾ ਸੱਚ ਪਦਾਰਥਾਂ ਨੂੰ ਵੇਖਣ ਤੇ ਉਹਨਾਂ ਬਾਰੇ ਸੋਚਣ ਨਾਲ ਜੁੜਿਆ ਹੋਇਆ ਹੈ। ਕੋਈ ਵਿਗਿਆਨਕ ਸੋਚ ਵਾਲਾ ਵਿਅਕਤੀ ਦਸਦਾ ਹੈ ਕਿ ਇਹ ਹਰਾ ਭਰਾ ਰੁੱਖ ੫੦ ਸਾਲਾਂ ਨੂੰ ਸੁੱਕ ਜਾਏਗਾ। ਜੇ ਇਕ ਗਿਆਨੀ ਪੁਰਸ਼ ਹੋਰ ਨਹੀਂ ਤਾਂ ਆਪਣੇ ਬਾਰੇ ਹੀ ਦਸਦਾ ਹੈ ਕਿ ਐਨੇ ਸਮੇਂ ਬਾਅਦ ਉਸ ਨੇ ਮਰ ਜਾਣਾ ਹੈ। ਵਕਤੀ ਤੌਰ ਤੇ ਇਹ ਝੂਠ ਲਗੇਗਾ ਪਰ ਸਮਾਂ ਪਾ ਕੇ ਸੱਚ ਪ੍ਰਗਟ ਹੋ ਜਾਏਗਾ। ਪਰ ਇਹ ਸਚ ਵਿਹਾਰਕ ਹੈ, ਵਕਤੀ ਹੈ। ਜਗਤ ਦਾ ਸੱਚ ਹੈ।

ਤੀਜਾ ਸਚ ਪਰਮਾਰਥਕ ਹੈ। ਬ੍ਰਹਮ ਸੱਤ ਹੈ, ਹੋਰ ਸਭ ਝੂਠ ਹੈ।

ਗੁਰੂ ਤੇਗ ਬਹਾਦਰ ਜੀ ਨੇ ਜਗਤ ਨੂੰ ਵਿਹਾਰਕ ਸੱਚ ਹੋਣ ਕਰਕੇ ਹੀ ਝੂਠ ਕਿਹਾ ਹੈ ਕਿਉਂਕਿ ਇਹ ਅਸਥਿਰ ਹੈ, ਨਾਸ਼ਮਾਨ ਹੈ, ਪਰਿਵਰਤਨਸ਼ੀਲ ਹੈ, ਚਲਾਏਮਾਨ ਹੈ, ਬਾਣੀ ਵਿਚ ਲਿਖਿਆ ਹੈ :

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥ ਮਹਲਾ ੯
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ਮਹਲਾ ੯

ਸਤਿਗੁਰੂ ਜੀ ਨੇ ਇਸ ਨੂੰ ਜਲ ਉਤੇ ਪੈਦਾ ਹੋਏ ਬੁਲਬੁਲੇ, ਸੁਪਨੇ, ਧੂੰਏ ਦੇ ਪਹਾੜ, ਬਾਰੂ ਕੀ ਭੀਤਿ ਵਾਂਗ ਸਮਝਣ ਦਾ ਉਪਦੇਸ਼ ਦਿਤਾ ਹੈ। ਉਹਨਾਂ ਦਾ ਕਥਨ ਹੈ ਕਿ ਮਨੁਖ ਇਸ ਜਗਤ ਤਮਾਸ਼ੇ ਵਿਚ ਮਿਥਿਅਕ ਸੁਖਾਂ ਝੂਠੇ ਸੰਬੰਧਾਂ ਤੇ ਰਿਸ਼ਤਿਆਂ ਨਾਤਿਆਂ, ਝੂਠੇ ਪ੍ਰੇਮ ਤੇ ਮਿਤਰਤਾ ਵਿਚ ਆਪਣੇ ਆਪ ਨੂੰ ਲਿਪਤ ਨਾ ਕਰੇ।

ਮਨੁਖ ਸੰਸਾਰ ਵਿਚ ਇੰਜ ਰਹੇ ਜਿਵੇ ਕੰਵਲ ਫੁਲ ਹੈ। ਇਹ ਸਭ ਨੂੰ ਪਤਾ ਹੈ ਕਿ ਕੰਵਲ ਚਿਕੜ ਵਿਚ, ਪਾਣੀ ਵਿਚ ਹੁੰਦਾ ਹੈ ਪਰ ਉਹ ਚਿਕੜ ਉਸ ਨੂੰ ਪੋਂਹਦਾ ਨਹੀਂ। ਪਾਣੀ ਦੀ ਇੱਕ ਬੂੰਦ ਵੀ ਉਸਦੇ ਪੱਤੇ ਤੇ ਨਹੀਂ ਟਿਕਦੀ।

ਮਨੁਖ ਅੰਜਨ ਵਿਚ ਨਿਰੰਜਨ ਰਹੇ। ਸੰਸਾਰ ਦਾ ਅੰਧਕਾਰ ਉਸਨੂੰ ਪ੍ਰਭਾਵਿਤ ਨਾ ਕਰੇ। ਉਹ ਦੇਖਦਾ ਸੁਣਦਾ ਵੀ ਅਨਜਾਣ ਬਣਿਆ ਰਹੇ।

ਤੇ ਫਿਰ ਇਸ ਝੂਠੇ ਜਗਤ ਵਿਚ ਸਚ ਕਿਸ ਨੂੰ ਮੰਨੇ? ਸਤਿਗੁਰੂ ਤੇਗ ਬਹਾਦਰ ਜੀ ਦ੍ਰਿੜਾਉਂਦੇ ਹਨ:

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।।
ਇਨ ਮੈ ਕਿਛੁ ਸਾਚੋ ਨਹੀ ਨਾਨਕ ਬਿਨੁ ਭਗਵਾਨੁ।।

ਸੋ ਗੁਰਸਿਖ ਦਾ, ਸਤਿਗੁਰੂ ਤੇਗ ਬਹਾਦਰ ਦਾ ਸ਼ਹੀਦੀ ਦਿਨ ਮਨਾਉਣ ਦਾ ਮਹਤਵ ਉਹਨਾਂ ਦੇ ਚਿੰਤਨ ਨੂੰ ਅਪਨਾਉਣਾ ਹੈ। ਉਹ ਇਸ ਝੂਠੇ ਜਗ ਨਾਲ ਪ੍ਰੀਤ ਲਾਉਣ ਦੀ ਥਾਂ ਉੱਤੇ ਬ੍ਰਹਮ, ਰਾਮ ਜਾਂ ਭਗਵਾਨ ਨਾਲ ਜੁੜੇ, ਜਿਹੜਾ ਕਿ ਲਗਾਤਾਰ ਸਾਧਨਾ ਤੇ ਸਿਮਰਨ ਨਾਲ ਹੀ ਸੰਭਵ ਹੋ ਸਕਦਾ ਹੈ।

# ਬਹੁੜਿ ਨ ਜਨਮੜੀਆਹ

ਜੀਵ ਜੂਨਾਂ ਵਿੱਚ ਭਟਕਦਾ ਰਹਿੰਦਾ ਹੈ। ਜੀਵ-ਆਤਮਾ ਮੁਕਤੀ ਪ੍ਰਾਪਤ ਕਰਨਾ ਚਾਹੁੰਦੀ ਹੈ। ਇਹ ਸੋਝੀ ਮਨੁਖਾ ਜਨਮ ਵਿੱਚ ਹੀ ਆਉਂਦੀ ਹੈ ਕਿ ਜੀਵ-ਆਤਮਾ ਜੂਨਾਂ ਦੇ ਬੰਧਨ ਤੋਂ ਮੁਕਤ ਹੋ ਸਕਦੀ ਹੈ। ਗੁਰੂ ਅਰਜਨ ਦੇਵ ਜੀ ਮੱਘਰ ਦੇ ਮਹੀਨੇ ਨੂੰ ਹਰੀ ਰੂਪੀ ਪਿਰ ਦੀ ਸੰਗਤ ਵਿੱਚ ਬੈਠਿਆਂ ਲਈ ਲਾਹੇਵੰਦ ਕਹਿੰਦੇ ਹੋਏ ਮਨੁਖ ਨੂੰ ਸਮਝਾਉਂਦੇ ਹਨ ਕਿ ਪ੍ਰਭੂ ਦੀ ਅਰਾਧਨਾ ਕਰਨ ਵਾਲਿਆਂ ਦਾ ਜਨਮਾਂ ਜਨਮਾਤਰਾਂ ਦੇ ਗੇੜ ਤੋਂ ਛੁਟਕਾਰਾ ਹੋ ਜਾਂਦਾ ਹੈ। ਉਹ ਜੀਵਨ-ਮੁਕਤ ਹੋ ਜਾਂਦੇ ਹਨ।

ਮੁਕਤੀ, ਸ਼ਰੀਰ ਤੇ ਇੰਦਰੀਆਂ ਤੋਂ ਆਤਮਾ ਦਾ ਛੁਟਕਾਰਾ ਹੈ। ਆਤਮਾ ਸਰੀਰ ਵਿਚ ਹੁੰਦਿਆਂ ਵੀ ਦੇਹ ਇੰਦਰੀਆਂ ਅਤੇ ਮਨ ਤੋਂ ਵਖਰੀ ਹੈ। ਸਾਂਖ ਤੇ ਨਿਆਂ ਦਰਸ਼ਨ ਅਨੁਸਾਰ ਹਮੇਸ਼ਾ ਲਈ ਦੁਖ ਤੋਂ ਨਵਿਰਤੀ ਹੀ ਮੁਕਤੀ ਹੈ, ਜਨਮ ਤੋਂ ਹੀ ਮੁਕਤ ਹੋਣਾ।

ਇੱਕ ਦਿਨ ਕਪਿਲ ਮੁਨੀ ਦੇ ਚੇਲਿਆਂ ਨੇ ਉਹਨਾਂ ਨੂੰ ਦੁੱਖ ਬਾਰੇ ਸਮਝਾਉਣ ਲਈ ਕਿਹਾ ਕਿ, ਦੁੱਖ ਕੀ ਹੈ? ਕੀ ਇਸ ਤੋਂ ਨਵਿਰਤੀ ਹੋ ਸਕਦੀ ਹੈ ਜਾਂ ਨਹੀਂ?

ਕਪਿਲ ਮੁਨੀ ਦੇ ਦੱਸੇ ਵਿਚਾਰ ਹੀ ਸਾਂਖ ਦਰਸ਼ਨ ਵਿਚ ਹਨ ਕਿ ਦੁੱਖ ਮੁੱਖ ਤੌਰ ਤੇ ਤਿੰਨ ਮੰਨੇ ਗਏ ਹਨ। ਆਦਿ ਭੌਤਕ, ਆਦਿ ਲੌਕਿਕ ਤੇ ਅਧਿਆਤਮਕ।

ਆਦਿ ਭੌਤਿਕ ਦੁੱਖ ਸ਼ਰੀਰ ਵਿੱਚੋਂ ਪੈਦਾ ਹੁੰਦੇ ਹਨ। ਪਤਾ ਨਹੀਂ ਕਦੋਂ ਖੰਘ, ਤਾਪ ਜਾਂ ਕਿਸੇ ਹੋਰ ਪ੍ਰਕਾਰ ਦੀਆਂ ਗੰਭੀਰ ਬਿਮਾਰੀਆਂ ਸਰੀਰ ਤੇ ਹਾਵੀ ਹੋ ਜਾਣ ਇਹਨਾਂ ਦੀ ਉਤਪਤੀ ਧਾਤੂਆਂ ਦੀ ਵਿਸ਼ਮਤਾ ਕਾਰਨ ਹੁੰਦੀ ਹੈ। ਇਹਨਾਂ ਦਾ ਨਿਦਾਨ ਵੈਦਾਂ ਡਾਕਟਰਾਂ ਰਾਹੀਂ ਕੀਤਾ ਜਾ ਸਕਦਾ ਹੈ।

ਆਦਿ ਲੌਕਿਕ ਦੁੱਖ, ਮਨੁੱਖ ਆਪ ਸਿਰਜ ਲੈਂਦਾ ਹੈ। ਉਹ ਆਪਣੀ ਇੱਛਾ ਅਨੁਕੂਲ ਇਸਤਰੀ, ਭੋਜਨ, ਬਸਤਰ, ਗਹਿਣੇ ਆਦਿ ਪ੍ਰਾਪਤ ਕਰੇ ਬਿਨਾ ਦੁਖੀ ਹੁੰਦਾ ਹੈ। ਉਹ ਦੂਸਰਿਆਂ ਬਾਰੇ ਮੰਦਾ ਚਿਤਵਕੇ ਮੰਦਾ ਬੋਲ ਕੇ ਜਾਂ ਮੰਦਾ ਕਰਮ ਕਰਕੇ ਦੁੱਖ ਵਧਾ ਲੈਂਦਾ ਹੈ, ਆਪਣੇ ਤੇ ਦੂਸਰੇ ਲਈ ਉਹ ਮਕੜੀ ਵਾਂਗ ਆਪਣੇ ਦੁਆਲੇ ਦੁੱਖਾਂ ਦਾ ਜਾਲ ਉਣ ਲੈਂਦਾ ਹੈ ਤੇ ਆਪ ਉਸੇ ਵਿੱਚ ਫਸਿਆ ਰਹਿੰਦਾ ਹੈ। ਇਸ ਦਾ ਇਲਾਜ ਆਤਮ ਸੰਜਮ ਹੈ।

ਤੀਸਰੇ ਪਰਕਾਰ ਦਾ ਦੁੱਖ ਅਧਿਆਤਮਕ ਹੈ। ਅਧਿਆਤਮਕ ਤੋਂ ਏਥੇ ਭਾਵ ਰੂਹਾਨੀ ਨਹੀਂ, ਸਗੋਂ ਪ੍ਰਾਕ੍ਰਿਤਕ ਵਿਪਦਾਵਾਂ ਤੋਂ ਹੈ ਜੋ ਮਨੁਖ ਦੇ ਵੱਸ ਤੋਂ ਬਾਹਰ ਹਨ। ਪਿਛੇ ਜਿਹੇ ਭਾਰਤ ਦੇ ਕਈ ਪ੍ਰਦੇਸ ਹੜ੍ਹ ਦੀ ਮਾਰ ਹੇਠ ਆ ਗਏ। ਮਹਾਰਾਸ਼ਟਰ ਵਿੱਚ ਭੂਚਾਲ ਆ ਗਿਆ ਜਾਂ ਕਦੀ ਕਿਤੇ ਸੋਕਾ ਵੀ ਪੈ ਜਾਂਦਾ ਹੈ ਇਹ ਕੁਝ ਵੀ ਮਨੁੱਖ ਦੇ ਕਾਬੂ ਨਹੀਂ। ਹਾਂ ਬਿਪਤਾ ਮਾਰੇ ਮਨੁੱਖ ਦੀ ਮਦਦ ਕੀਤੀ ਜਾ ਸਕਦੀ ਹੈ।

ਮਨੁੱਖ ਇਹਨਾਂ ਸਭ ਪ੍ਰਕਾਰ ਦੇ ਦੁੱਖਾਂ ਤੋਂ ਛੁਟਕਾਰਾ ਪਾਉਣਾ ਚਾਹੇਗਾ। ਉਹ ਸੁਖ ਪ੍ਰਾਪਤ ਕਰਨਾ ਚਾਹੇਗਾ, ਨਿੱਤ ਸੁਖ। ਨਿੱਤ ਸੁਖ ਦਾ ਨਾਂ ਮੁਕਤੀ ਹੈ। ਉਸਦਾ ਕਦੇ ਨਾਸ ਨਹੀਂ ਹੁੰਦਾ।

ਮੁਕਤੀ ਚਾਹੁਣ ਵਾਲਾ, ਸ਼ਬਦ ਸਪਰਸ਼, ਰੂਪ, ਰਸ ਤੇ ਗੰਧ ਨੂੰ ਵਿਸ਼ ਸਮਝੇਗਾ ਉਹ ਇਹਨਾਂ ਤੋਂ ਕੋਹਾਂ ਦੂਰ ਰਹੇਗਾ। ਇਹਨਾਂ ਦੀ ਥਾਂ ਤੇ ਅਪਨਾਏਗਾ ਖਿਮਾ, ਸਰਲਤਾ-ਸੁਹਿਰਦਤਾ, ਦਇਆ, ਸੰਤੋਖ ਅਤੇ ਸੱਚ ਨੂੰ। ਉਹ ਇਹਨਾਂ ਨੂੰ ਅੰਮ੍ਰਿਤ ਸਮਾਨ ਮੰਨੇਗਾ। ਸਤਿਗੁਰੂ ਰਾਮ ਸਿੰਘ ਨੇ ਵੀ ਰਹਿਤ ਨਾਮੇ ਵਿੱਚ ਲਿਖਿਆ ਹੈ, "ਸੀਲ ਸੰਤੋਖ ਸਭ ਨੇ ਰਖਨਾ। ਖਿਮਾ ਕਰਨੀ ਬੋਲ ਕਬੋਲ ਸਹਿ ਜਾਣਾ ਸਭ ਦਾ। ਜੋ ਕੋਈ ਮਾਰੇ ਕੁਛ ਤਾਂ ਭੀ ਖਿਮਾ ਕਰਨਾ।" ਉਹ ਇਸ ਗੱਲ ਨੂੰ ਵੀ ਸਮਝਦਾ ਹੋਏਗਾ ਕਿ ਦੁੱਖ ਸਦਾ ਸਾਰੇ ਮੱਨੁਖਾਂ ਦੇ ਅੰਤਹ ਕਰਨ ਵਿੱਚ ਚੇਤਨ ਸ਼ਕਤੀ ਦੇ ਪ੍ਰਤੀਕੂਲ ਅਨੁਭਵਾਂ ਤੋਂ ਪੈਦਾ ਹੁੰਦਾ ਹੈ। ਇਸ ਦੀ ਨਵਿਰਤੀ ਲੌਕਿਕ ਗਿਆਨ ਵਿੱਚ ਅਲਭ ਹੈ ਕਿਉਂਕਿ ਉਹ ਗਿਆਨ ਸੁਪਨੇ ਵੱਤ ਹੈ, ਭਰਮ ਪੈਦਾ ਕਰਦਾ ਹੈ। ਭਾਵੇਂ ਵਕਤੀ ਤੌਰ ਤੇ ਉਹ ਸੱਚ ਨਜ਼ਰ ਆਉਂਦਾ ਹੈ। ਅਚਾਰੀਆ ਸ਼ੰਕਰ ਨੇ ਉਸ ਨੂੰ ਅਸੱਤ ਨਹੀਂ ਕਿਹਾ ਹਾਂ, ਉਹ ਪਰਮ ਸੱਤ ਨਹੀਂ ਹੈ।

ਗੌਤਮ ਰਿਖੀ ਅਨੁਸਾਰ ਮੁਕਤੀ ਦਾ ਲੱਛਣ ਹੈ ਲੋਕਿਕ ਗਿਆਨ ਜਾਂ ਮਿਥਿਆ ਗਿਆਨ ਦੁੱਖ, ਜਨਮ, ਪ੍ਰਵਿਰਤੀ ਅਤੇ ਦੋਸ਼ ਦਾ ਉਤਰ। ਹੋਰ ਵਿਨਾਸ਼। ਦੋਸ਼ ਦੇ ਤਿੰਨ ਭਾਗ ਹਨ- ਰਾਗ, ਦਵੇਸ ਤੇ ਮੋਹ। ਰਾਗ ਵਿਚ ਵਿਅਕਤੀ ਦਾ ਕਿਸੇ ਨਾਲ ਨੇੜ ਹੋ ਜਾਂਦਾ ਹੈ। ਉਹ ਉਸ ਪ੍ਰਤੀ ਲਗਾਵ ਰਖਣ ਲਗ ਪੈਂਦਾ ਹੈ। ਉਹ ਉਸਨੂੰ ਚੰਗਾ ਚੰਗਾ ਲਗਦਾ ਹੈ। ਦਵੇਸ ਤਾਂ ਨਾਂ ਹੀ ਈਰਖਾ ਦਾ ਹੈ ਇਹ ਭਾਵਨਾ ਪਹਿਲੀ ਭਾਵਨਾ ਦੇ ਵਿਪਰੀਤ ਹੈ ਅਤੇ ਮੋਹ ਤਾਂ ਆਕਰਸ਼ਨ ਹੈ, ਮਮਤਾ ਆਪਸੀ ਬੰਧਨ। ਮਾਇਆ ਇਹਨਾਂ ਤਿੰਨਾਂ ਵਿੱਚ ਹੈ ਉਸਨੇ ਐਸਾ ਪਰਦਾ ਪਾਇਆ ਹੋਇਆ ਹੈ ਕਿ ਜੀਵ ਅਸਤਿ ਨੂੰ ਸਤਿ ਸਮਝਦਾ ਹੈ। ਮਾਇਆ ਦਾ ਪਰਦਾ ਸ਼ੀਸ਼ੇ ਉੱਤੇ ਪਈ ਮਿੱਟੀ ਘੱਟੇ ਵਾਂਗ ਹੈ ਜੋ ਆਪਣਾ ਰੂਪ ਵੀ ਨਹੀਂ ਦਿਸਣ ਦੇਂਦਾ ਜਦ ਉਹ ਸ਼ੀਸ਼ਾ ਪੂੰਝ ਕੇ ਸਾਫ਼ ਕਰ ਦੇਈਏ ਤਾਂ ਸ਼ਕਲ ਠੀਕ ਦਿੱਸਣ ਲਗ ਪੈਂਦੀ ਹੈ। ਏਦਾਂ ਹੀ ਮਾਇਆ ਦਾ ਪਰਦਾ ਲਹਿਣ ਨਾਲ ਠੀਕ ਗੱਲ ਦਾ, ਸਹੀ ਗਿਆਨ ਹੁੰਦਾ ਹੈ। ਇਹ ਵਿਨਾਸ਼ ਤਤਵ ਗਿਆਨ ਜਾਂ ਆਤਮਾ ਦਾ ਗਿਆਨ ਹੀ ਕਰਦਾ ਹੈ। ਦੋਸ਼ ਦਾ ਅਭਾਵ ਪ੍ਰਵਿਰਤੀ ਦਾ ਅਭਾਵ ਹੈ। ਪ੍ਰਵਿਰਤੀ ਦਾ ਅਭਾਵ, ਜਨਮ ਲੈਣਾ ਬੰਦ, ਜਿਸ ਦਾ ਮਤਲਬ, ਮੁਕਤੀ। ਮੁਕਤੀ ਮਿਲਦੀ ਹੈ ਤਤਵ ਗਿਆਨ ਚੋਂ, ਸਰਧਾ ਤੇ ਭਗਤੀ ਭਾਵ ਨਾਲ, ਅਭਿਆਸ ਕਰਨ ਨਾਲ।

ਆਤਮਾ ਜਦੋਂ ਰਜੋ, ਤਮੋ ਜਾਂ ਕਿਸੇ ਹੋਰ ਗੁਣ ਵਿੱਚ ਲਿਪਤ ਨਹੀਂ ਹੁੰਦੀ, ਇੱਕਲੀ ਰਹਿੰਦੀ ਹੈ, ਉਦਾਸੀਨ ਏਸੇ ਨੂੰ ਮੁਕਤਾ ਅਵਸਥਾ ਕਹਿੰਦੇ ਹਨ। ਇਹ ਅਵਸਥਾ ਸਾਧਨਾ ਰਾਹੀਂ ਪ੍ਰਾਪਤ ਕੀਤੀ ਜਾ ਸਕਦੀ ਹੈ।

ਇਹ ਮੁਕਤੀ ਚਾਹੁਣ ਦੀ ਸੋਚ ਹਰ ਇੱਕ ਦੀ ਨਹੀਂ ਹੋ ਸਕਦੀ ਨਾ ਹਰ ਕੋਈ ਇਹ ਔਖਾ ਕਾਰਜ ਕਰਨ ਵਲ ਜੁੜਦਾ ਹੈ। ਇਸ ਔਖੇ ਕਾਰਜ ਲਈ ਤਿਆਗ ਬਹੁਤ ਜ਼ਰੂਰੀ ਹੈ। ਤਿਆਗ, ਵਿਵੇਕ ਬਿਨਾਂ ਨਹੀਂ ਹੁੰਦਾ ਅਤੇ ਵਿਵੇਕ ਸ਼ੁਧ ਗਿਆਨ ਬਿਨਾ ਨਹੀਂ ਹੁੰਦਾ। ਅਤੇ ਸ਼ੁਧ ਗਿਆਨ, ਆਤਮ ਗਿਆਨ ਪਾਰਲੌਕਿਕ ਗਿਆਨ ਹੈ ਇਹ ਗਿਆਨ ਸ਼ਾਸਤਰਾਂ ਦਾ, ਗ੍ਰੰਥਾਂ ਦਾ, ਅਧਿਐਨ ਕੀਤੇ ਬਿਨੇ, ਗੁਰੂ ਦੀ ਸ਼ਰਨ ਜਾਏ ਬਿਨਾ ਤੇ ਫੇਰ ਸਤਿਸੰਗ ਕੀਤੇ ਬਿਨਾਂ ਨਹੀਂ ਹੁੰਦਾ।

ਚੌਥੇ ਪਾਤਸ਼ਾਹ ਜਨਮਾਂ ਜਨਮਾਤਰਾਂ ਦੇ ਗੇੜ ਵਿਚ ਭੌਂਦੇ ਉਹਨਾਂ ਵਿਅਕਤੀਆਂ ਬਾਰੇ ਜੋ ਸਤਿਗੁਰੂ ਪੁਰਖ ਨੂੰ ਨਹੀਂ ਮਿਲਦੇ ਇੰਜ ਲਿਖਦੇ ਹਨ:

ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ।
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚ ਵਿਸਟਾ ਕਰਿ ਵਿਕਰਾਲ।

ਅਤੇ ਮੁਕਤੀ ਕਿਵੇਂ ਹੋਵੇ, ਬਾਰੇ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ।

ਦੁੱਖ ਤੋਂ ਨਵਿਰਤੀ, ਨਿੱਤ ਸੁਖ ਦੀ ਪ੍ਰਾਪਤੀ ਅਤੇ ਭਗਤੀ ਦੀ ਜਾਂਚ ਸਤਿਗੁਰ ਪੁਰਖ ਨੇ ਹੀ ਦੱਸਣੀ ਹੈ। ਉਹ ਜਾਚ ਸਿੱਖ ਕੇ ਆਪ ਸਾਧਨਾ ਕਰਕੇ ਜੀਵ ਆਤਮਾਵਾਂ, ਮੰਘਰਿ ਮਾਹਿ, ਸੁਹੰਦੀਆਂ, ਹੋਣਗੀਆਂ। ਕਿਉਂ? ਕਿਉਂਕਿ ਉਹ ਹਰਿ ਪਿਰ ਸੰਗ ਬੈਠੀਆਂ ਹੋਣਗੀਆਂ, ਉਹਨਾਂ ਦੀ ਸੋਭਾ ਬੇਅੰਤ ਹੋਵੇਗੀ, ਉਹਨਾਂ ਦਾ ਤਨ ਮਨ ਮੌਲਿਆ ਹੋਵੇਗਾ, ਉਹਨਾਂ ਆਪਣਾ ਪ੍ਰਭੂ ਮਾਣਿਆ ਹੋਵੇਗਾ ਅਤੇ ਜਿਹੜੀਆਂ ਆਤਮਾਵਾਂ ਇਸ ਦੇ ਵਿਪਰੀਤ ਵਿਚਾਰ ਕਰਨਗੀਆਂ, ਸਾਧ ਜਨਾਂ ਤੋਂ ਲਾਂਭੇ ਰਹਿਣਗੀਆਂ, ਉਹਨਾਂ ਤੇ ਸਦਾ ਦੁੱਖ ਸਵਾਰ ਰਹੇਗਾ ਅਤੇ ਉਹ ਜਮਾਂ ਦੀ ਮਾਰ ਖਾਂਦੀਆਂ ਰਹਿਣਗੀਆਂ ਪਰ ਸਤਿਗੁਰੂ ਜੀ ਪ੍ਰਭੂ ਦੀ ਸ਼ਰਨ ਪਈਆਂ ਜੀਵ ਆਤਮਾਵਾਂ ਦੀ ਧੂੜੀ ਚਾਹੁਣ ਦੀ ਨਿਮਰਤਾ ਪ੍ਰਗਟ ਕਰਦੇ ਹੋਏ ਦਸਦੇ ਹਨ ਕਿ ਪ੍ਰਭੂ ਦੀ ਅਰਾਧਨਾ ਕਰਨ ਨਾਲ ਦੁਬਾਰਾ ਜਨਮ ਨਹੀਂ ਹੁੰਦਾ। ਸੋ ਵਿਅਕਤੀ ਅਕਾਲ ਪੁਰਖ ਦੀ ਭਗਤੀ ਕਰੇ।

# ਭਗਤਿ ਭਾਇ ਤਰੀਐ ਸੰਸਾਰ

ਭਗਤੀ ਕਰਨ ਵਾਲਾ ਭਗਤ ਹੁੰਦਾ ਹੈ। ਇਹ ਸ਼ਬਦ ਭਜ ਧਾਤੂ ਤੋਂ ਬਣਿਆ ਹੈ। ਇਸ ਦਾ ਅਰਥ ਹੈ, ਵੰਡਣਾ, ਸੇਵਾ ਕਰਨਾ, ਸਿਮਰਨ ਕਰਨਾ, ਦੂਜੇ ਨਾਲ ਵੰਡ ਕੇ ਛਕਣਾ, ਸੰਸਾਰ ਦੀ ਸੇਵਾ ਕਰਨਾ ਅਤੇ ਅਕਾਲ ਪੁਰਖ ਨੂੰ ਸਦਾ ਯਾਦ ਰਖਣਾ।

ਭਗਤੀ ਕਰਨਾ ਉਹ ਸਦ ਕਰਮ ਹਨ ਜਿਹੜੇ ਭਗਤ ਕਰਦਾ ਹੈ। ਭਗਤੀ ਕਰਿਆਂ ਹੀ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ। ਪਰ ਭਗਤੀ ਭਾਉ, ਪਿਆਰ ਬਿਨਾਂ ਕਿਸ ਕੰਮ। ਭਾਈ ਗੁਰਦਾਸ ਜੀ ਆਪਣੇ ਇਕ ਕਬਿਤ ਵਿਚ ਕਈ ਅਟਲ ਸਚਾਈਆਂ ਬਾਰੇ ਲਿਖਦੇ ਹਨ ਜੋ ਸਚਾਈਆਂ ਇਕ ਦੂਜੇ ਨਾਲ ਜੁੜੀਆਂ ਹੋਈਆਂ ਹਨ ਜਿਨ੍ਹਾਂ ਵਿੱਚੋਂ ਭਗਤੀ ਭੈ ਨਾਲ ਜੁੜੀ ਹੈ:

ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ,  
ਸਚੁ ਬਿਨੁ ਸੋਚ ਨਾ ਜਨੇਊ ਜਤ ਹੀਨ ਹੈ।  
ਬਿਨ ਗੁਰ ਦੀਖਜ ਗਯਾਨ,  
ਬਿਨ ਦਰਸਨ ਧਯਾਨ,  
ਭਾਉ ਬਿਨੁ ਭਗਤਿ ਨ, ਕਥਨੀ ਭੈ ਕੀਨ ਹੈ।

ਜਿਹੜੇ ਮਨੁੱਖ ਭਾਉ ਭਰਮ ਨੂੰ ਛੱਡ ਕੇ ਤਰਕ ਵਿਤਰਕ ਵਿਚ ਪੈ ਜਾਂਦੇ ਹਨ ਉਹ ਕੁਝ ਨਹੀਂ ਖੱਟਦੇ, ਕਮਾਉਂਦੇ। ਉਹਨਾਂ ਵਿਚ ਦਰਅਸਲ ਬੁਧੀ ਦੀ ਪ੍ਰਧਾਨਤਾ ਹੁੰਦੀ ਹੈ। ਉਹ ਆਪਣੇ ਗਿਆਨ ਦੇ ਖੇਤਰ ਵਲ ਵਧਦੇ ਹਨ, ਵਾਦ ਵਿਵਾਦ ਕਰਦੇ ਹਨ, ਲਾਭ ਹਾਨੀ ਸੋਚਦੇ ਹਨ। ਉਹ ਹਰ ਵਸਤੂ ਦਾ ਵਿਗਿਆਨਕ ਆਧਾਰ ਲਭਦੇ ਹਨ। ਭਾਵੇਂ ਉਹਨਾਂ ਕੋਲ ਵੀ ਕਿਸੇ ਦੀ ਪਸੰਦ ਨਾ ਪਸੰਦ ਦਾ ਕੋਈ ਵਿਗਿਆਨਿਕ ਅਧਾਰ ਨਹੀਂ ਹੁੰਦਾ। ਭਲਾ ਜੇ ਬਜਾਜ ਕੋਲ ਇਕੋ ਧਾਗੇ ਦਾ, ਇੱਕੋ ਮਿੱਲ ਦਾ, ਇੱਕੋ ਮੁਲ ਦਾ ਵੱਖ ਵੱਖ ਰੰਗਾਂ ਤੇ ਨਮੂਨਿਆਂ ਦਾ ਕਪੜਾ ਪਿਆ ਹੋਵੇ ਤਾਂ ਹਰ ਕੋਈ ਇਕੋ ਹੀ ਨਮੂਨਾ ਤੇ ਰੰਗ ਪਸੰਦ ਕਿਉਂ ਨਹੀਂ ਕਰਦਾ? ਮਨੁੱਖ ਤਾਂ ਫਲਾਂ ਦੀ ਰੇਹੜੀ ਤੇ ਵੀ ਆਪਣੀ ਪਸੰਦ ਦੇ ਫ਼ਲ ਖ਼ਰੀਦਦਾ ਖਰੀਦਦਾ ਸ਼ਾਮ ਤਕ ਸਾਰੀ ਰੇੜੀ ਖ਼ਾਲੀ ਕਰ ਦੇਂਦਾ ਹੈ। ਹੋਰ ਵੀ ਵਸਤਾਂ ਨੂੰ ਆਪਣੀ ਪਸੰਦ ਅਨੁਸਾਰ ਖਰੀਦਣ ਜਾਂ ਗ੍ਰਹਿਣ ਕਰਨ ਦੇ ਪਿਛੇ ਕੋਈ ਤਰਕ ਜਾਂ ਵਿਗਿਆਨਕ ਤੱਤ ਨਹੀਂ ਹੁੰਦਾ ਸਗੋਂ ਪਸੰਦ ਪਿਆਰ ਤੇ ਭਾਉ ਹੁੰਦਾ ਹੈ। ਕਈ ਵਾਰ ਕੋਈ ਵਸਤੂ ਉਸ ਦੀ ਪ੍ਰਾਪਤ ਕੀਤੀ ਵਸਤ ਤੋਂ ਸੋਹਣੀ, ਮਹਿੰਗੀ, ਕੀਮਤੀ ਤੇ ਟਿਕਾਊ ਵੀ ਹੁੰਦੀ ਹੈ, ਪਰ ਪਸੰਦ ਆਪਣੀ ਆਪਣੀ ਹੁੰਦੀ ਹੈ। ਭਗਤੀ ਵਿਚ ਵੀ ਇਸ ਤਰਕ ਨੂੰ ਸਮਝ ਲੈਣਾ ਕਿ ਭਗਤੀ ਕੀ ਹੈ? ਭਗਤੀ ਦੇ ਕੀ ਲਾਭ ਹਾਨ ਹਨ? ਭਗਤੀ ਕਿਉਂ ਕਰਨੀ ਚਾਹੀਦੀ ਹੈ? ਤੇ ਆਪਣੇ ਆਪ ਨੂੰ ਰੱਬ ਸਮਝਣਾ ਵੀ ਕਾਫ਼ੀ ਨਹੀਂ। ਉਹ ਨਰਕ ਸੁਰਗ ਨੂੰ ਝੂਠ ਮੰਨਦਾ ਹੈ ਤੇ ਵਿਸ਼ੇ ਵਿਕਾਰਾਂ ਵਿਚ ਪਿਆ ਰਹਿੰਦਾ ਹੈ। ਐਸੇ ਗਿਆਨ ਦਾ ਕੀ ਲਾਭ ਲੋੜ ਤਾਂ ਅਮਲ ਕਰਨ ਦੀ ਹੈ।

ਇਕ ਵਾਰ ਜੈਤਾ ਸੇਠ ਨੇ ਛੇਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਹਰਿ ਗੋਬਿੰਦ ਜੀ ਨੂੰ ਆਪਣੇ ਸ਼ੰਕੇ ਨਵਿਰਤ ਕਰਨ ਲਈ ਬੇਨਤੀ ਕੀਤੀ। ਭਾਈ ਮਨੀ ਸਿੰਘ ਜੀ ਭਗਤ ਰਤਨਾਵਲੀ ਵਿਚ ਲਿਖਦੇ ਹਨ:

"ਭਾਈ ਜੈਤਾ ਸੇਠ ਗੁਰੂ ਦੇ ਦੁਆਰੇ ਤੇ ਗੁਰਾਂ ਦੀ ਸੇਵਾ ਟਹਿਲ ਕਰੇ ਤਾਂ ਉਸ ਛੇਵੀਂ ਪਾਤਸ਼ਾਹੀ ਥੀਂ ਪੁੱਛਿਆ, ਜੀ ਸੱਚੇ ਪਾਤਸ਼ਾਹ! ਕਈ ਕਹਿੰਦੇ ਹੈਨ ਜੁ ਗਿਆਨ ਇਸ ਨੂੰ ਹੋਵੈ ਤਾਂ ਭਗਤਿ ਦਾ ਕਿਆ ਹੈ? ਗਿਆਨ ਹੀ ਏਸ ਦਾ ਉਧਾਰ ਕਰਦਾ ਹੈ।" ਬਚਨ ਹੋਇਆ ਗਿਆਨ ਭਗਤਿ ਥੀਂ ਬਿਨਾ ਸ਼ੋਭਾ ਨਹੀਂ ਪਾਂਵਦਾ, ਪਿੰਗਲਾ ਹੈ, ਜੈਸੇ ਘ੍ਰਿਤ ਬਾਸਨ ਨੂੰ ਕੀ ਤੇ ਸਰੀਰ ਨੂੰ ਭੀ ਸਨਿਗਧ ਕਰਦਾ ਹੈ, ਪਰ ਜੇ ਨਿਰਾ ਘੀ ਪੀਵੈ ਤਾਂ ਪ੍ਰਿਥਮੇ ਤਾਂ ਮੁਖ ਫਿਕਾ ਹੁੰਦਾ ਹੈ ਤੇ ਬਹੁਰੋ ਸਰੀਰ ਵਿਚ ਪੇਤੀ ਹੁੰਦੀ ਹੈ ਤੇ ਬਹੁਤ ਪੀਵਣ ਕਰ ਜੁਲਾਬ ਲਗਦਾ ਹੈ, ਜੇ ਕਫ ਹੁੰਦੀ ਹੈ ਤਾਂ ਖਾਂਸੀ ਉਤਪਨ ਕਰਦਾ ਹੈ, ਚਾਰ ਔਗੁਣ ਹੁੰਦੇ ਹੈਨ, ਜੇ ਮਿਸਰੀ ਨਾਲ ਮਿਲਾ ਕੇ ਖਾਈਦਾ ਹੈ ਤਾਂ ਮੂੰਹ ਭੀ ਮਿੱਠਾ ਹੁੰਦਾ ਹੈ ਤੇ ਖਾਂਸੀ ਭੀ ਨਹੀਂ ਹੁੰਦੀ ਤੇ ਪੇਟ ਭੀ ਨਹੀਂ ਚਲਦਾ ਤੇ ਛਾਤੀ ਬੋਝ ਭੀ ਨਹੀਂ ਹੋਂਦਾ। ਤੈਸੇ ਰੁਖੇ ਗਿਆਨ ਕਰ ਕਹਿੰਦਾ ਹੈ, – ਮੈਂ ਹੀ ਬ੍ਰਹਮ ਹਾਂ, ਪ੍ਰਿਥਮੇ ਇਹ ਬਚਨ ਸ਼ੋਭਾ ਨਹੀਂ ਪਾਉਂਦਾ ਤੇ ਦੂਸਰਾ ਜਾਣੀਂਦਾ ਹੈ ਜੇ ਨਰਕ ਸੁਰਗ ਝੂਠ ਹੈਨ ਜੇ ਵਿਖਈ ਹੋਂਦਾ ਹੈ ਤਾਂ ਵਿਖਿਆਂ ਵਿਚ ਨਿਰਭੈ ਹੋਇ ਕੈ ਪਾਪ ਕਰਨ ਲੱਗਦਾ ਹੈ। ਤੇ ਕੱਚਾ ਗਿਆਨ ਹੋਂਦਾ ਹੈ ਤੇ ਛਾਤੀ ਦਾ ਬੋਝ ਇਹੁ ਹੈ ਜੋ ਆਪਣੇ ਸਮਾਨ ਵਿਚ ਕਿਸੇ ਨੂੰ ਨਹੀਂ ਜਾਣਦਾ ਪਰ ਭਗਤਿ ਰੂਪੀ ਮਿਸ਼ਰੀ ਨਾਲ ਮਿਲਿਆਂ ਸਭੇ ਵਿਘਨ ਨਾਸ਼ ਕਰਦਾ ਹੈ ਤੇ ਨਿਤ ਪ੍ਰਤਿ ਵਧਦਾ ਜਾਂਦਾ ਹੈ।

ਉਂਜ ਹੁਣ ਵਿਦਵਾਨ ਤੇ ਸਿੱਖਿਆ ਸ਼ਾਸਤਰੀ ਵੀ ਗਿਆਨ ਨੂੰ ਪਹਿਲੀ ਪੌੜੀ ਮੰਨਦੇ ਹਨ ਕੇਵਲ ਜਾਣਕਾਰੀ। ਉਸਤੋਂ ਅਗੇ ਸਮਝ ਹੈ ਤੇ ਫੇਰ ਅਮਲ। ਅਤੇ:

ਅਮਲ ਸੇ ਜ਼ਿੰਦਗੀ ਬਨਤੀ ਹੈ
ਜਨਤ ਬੀ ਜਹਨਮ ਬੀ,
ਯੇ ਖਾਕੀ ਅਪਨੀ ਫਿਤਰਤ ਮੇਂ
ਨਾ ਨੂਰੀ ਹੈ ਨ ਨਾਰੀ ਹੈ।

ਜੰਨਤ ਇਬਾਦਤ ਨਾਲ ਹੀ ਬਣਦੀ ਹੈ, ਸੱਚੀ ਭਗਤੀ ਨਾਲ, ਪ੍ਰਭੂ ਪਿਆਰ ਦੀ ਭਗਤੀ ਨਾਲ:

ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ।
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ। –ਸਿਰੀ ਰਾਗ ਮਹਲਾ ੩

ਭਗਤੀ ਕੀ ਹੈ? ਇਹ ਕਿੰਨੇ ਪ੍ਰਕਾਰ ਦੀ ਹੈ ਬਾਰੇ ਗ੍ਰੰਥਾਂ ਵਿਚ ਵਰਨਣ ਹੈ ਕਿ ਭਗਤੀ ਇੱਕ ਯੋਗ ਹੈ ਅਤੇ ਨਵਧਾ ਭਗਤੀ ਲਿਖੀ ਹੈ "ਭਗਤਿ ਨਵੈ ਪ੍ਰਕਾਰਾ" ਮਹਲਾ –੫ ਇਹ ਨੌ ਪ੍ਰਕਾਰ ਦੀ ਭਗਤੀ ਹੈ, ਸਰਵਣ, ਕੀਰਤਨ, ਸਿਮਰਣ, ਚਰਨ ਸੇਵਾ, ਅਰਚਨ, ਵੰਦਨ, ਸਾਖਜ, ਦਾਸਜ ਤੇ ਆਤਮ ਨਿਵੇਦਨ। ਮਨੁੱਖ ਕਲੇਸ਼ਾਂ ਦੀ ਨਵਿਰਤੀ ਲਈ ਆਸਨ, ਪ੍ਰਾਣਾਯਾਮ ਕਰਕੇ ਸ਼ਰੀਰ ਨੂੰ ਕਸ਼ਟ ਦੇਂਦਾ ਹੈ। ਪਰ ਬਾਣੀ ਵਿਚ ਭਗਤੀ ਨੂੰ ਯੋਗ ਕਿਹਾ ਹੈ, ਸਹਜਯੋਗ। ਭਗਤੀ ਯੋਗ ਸੰਸਾਰ ਤਿਆਗ ਕੇ ਨਹੀਂ ਸੰਸਾਰ ਵਿਚ ਰਹਿ ਕੇ ਕਮਾਇਆ ਜਾ ਸਕਦਾ ਹੈ।

ਪਤੰਜਲੀ ਰਿਖੀ ਨੇ ਯੋਗ ਦਰਸ਼ਨ ਦਾ ਪ੍ਰਚਾਰ ਕੀਤਾ। ਦਰਸ਼ਨ ਅਨੁਸਾਰ ਯੋਗ ਦੇ ਅਠ ਅੰਗ ਹਨ: ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਣਜਾਹਾਰ, ਧਾਰਣਾ, ਧਜਾਨ ਅਤੇ ਸਮਾਧੀ।

ਭਗਤੀ ਜੋਗ ਵਿਚ ਅੱਠ ਅੰਗ ਕਿਹੜੇ ਹਨ ਬਾਰੇ ਭਗਤ ਰਤਨਾਵਲੀ ਵਿਚ ਲਿਖਿਆ ਹੈ:

ਪ੍ਰਿਥਮੇ ਯਮ ਜੋ ਆਪਣੇ ਮਨ ਨੂੰ ਨੀਵਾਂ ਰੱਖਣਾ, ਕਿਸੇ ਗੁਣ ਦੇ ਅਭਿਮਾਨ ਕਰਕੇ ਗਰਬ ਨਾ ਲਿਆਵਣਾ, ਦੂਸਰਾ ਨੇਮ ਜੋ ਸਾਧੂ ਸੰਗਤਿ ਵਿਖੇ ਕਥਾ ਕੀਰਤਨ ਦੇ ਵਿਚ ਮਨ ਨੂੰ ਠਹਿਰੋਂਵਣਾ, ਜੇ ਪੜ੍ਹਨ ਦੀ ਸ਼ਕਤਿ ਹੋਵੇ ਤਾਂ ਨੇਮ ਨਾਲ ਪੜ੍ਹਨਾ ਯਾ ਨੇਮ ਨਾਲ ਸੁਣਨਾ, ਤੀਸਰਾ ਏਕਾਤ ਦੇਸ਼ ਏਹੁ ਹੈ, ਜੋ ਸਰਬ ਵਿਖੇ ਇਕ ਗੋਬਿੰਦ ਜਾਣਨਾ। ਚੌਥਾ ਆਸਣ ਏਹੁ ਹੈ, ਜੋ ਕਰਤਾਰ ਵਿਖੇ ਇਕ ਵਿਤ੍ਰਿ ਨੂੰ ਇਸਥਿਤ ਕਰਨਾ, ਪੰਜਵਾਂ ਪ੍ਰਾਣਾਯਾਮ ਏਹੁ ਹੈ ਜੋ ਗੁਰਾਂ ਤੇ ਬਚਨਾਂ ਨੋ ਸੁਣ ਕੈ ਮਨ ਵਿਖੇ ਇਕਤ੍ਰ ਸਮਝਣੇ ਪੂਰਕ, ਗੁਰਾਂ ਦੇ ਬਚਨਾਂ ਨੂੰ ਸਦਾ ਰਿਦੇ ਵਿਖੈ ਵਸਾਉਣਾ ਕਦੇ ਤਿਆਗ

ਨਾ ਕਰਨਾ ਕੁੰਭਕ, ਗੁਰਾਂ ਦੇ ਬਚਨਾਂ ਕਰ ਕੈ ਜੋ ਪਦਾਰਥ ਤਿਆਗਣੇ ਕਹੇ ਹਨ, ਤਿੰਨ੍ਹਾਂ ਕਾ ਤਿਆਗ ਕਰਨਾ ਰੰਚਕ ਹੈ। ਛੇਵਾਂ ਧਯਾਨ ਏਹੁ ਹੈ ਜੋ ਗੁਰਾਂ ਦੇ ਬਚਨ ਸੁਣਨ ਪੜ੍ਹਨ ਬੈਠੇ ਧਯਾਨ ਓਨਾਂ ਦੇ ਅਰਥ ਵਿਖੈ ਰਖੈ, ਕੋਈ ਸੰਕਲਪ ਮਨ ਵਿਚ ਫੁਰਨ ਨਾ ਦੇਵੈ। ਸਤਵਾਂ ਧਾਰਣਾ ਏਹੁ ਹੈ, ਜੇ ਮਨ ਕਿਸੈ ਸੰਕਲਪ ਨੂੰ ਧਾਵੇ ਭੀ ਫੇਰ ਮਨ ਨੂੰ ਆਣ ਕੈ ਸ਼ਬਦ ਵਿਖੈ ਜੋੜੇ, ਅਸ਼ਟਮ ਸਮਾਧਿ ਇਹ ਹੈ ਜੋ ਦੋਇ ਚਾਰ ਘੜੀਆਂ ਜਿਤ ਵੇਲੇ ਮਨ ਸ਼ਬਦ ਵਿਚ ਠਹਿਰਿਆ। ਇਸ ਸਮਾਧੀ ਨੂੰ ਅਭਿਆਸ ਕਰਕੇ ਰੋਜ਼ ਵਧਾਏ। ਸਵਿਕਲਪਕ ਸਮਾਧਿ ਇਹੁ ਹੈ, ਜੋ ਜਾਣੇ ਮੈਂ ਸ਼ਬਦ ਦੇ ਸੁਣਨੇ ਵਾਲਾ ਹਾਂ ਤੇ ਸ਼ਬਦ ਦੇ ਅਰਥ ਭੀ ਸਮਝੀਐ, ਨਿਰਵਿਕਲਪ ਸਮਾਧਿ ਇਹੁ ਹੈ ਜੋ ਸ਼ਬਦ ਦੇ ਤਾਤਪਰਯ ਵਿਖੈ ਮਨ ਠਹਿਰਾਵੈ, ਇਹ ਭਗਤਿ ਜੋਗ ਹੈ। *-ਭਾਈ ਮਨੀ ਸਿੰਘ*

ਭਾਈ ਜੀ ਦੀ ਉਪਰ ਦਿੱਤੀ ਲਿਖਤ ਵਿਚ ਆਏ ਤਿੰਨ ਸ਼ਬਦਾਂ ਪੂਰਕ, ਕੁੰਭਕ ਤੇ ਰੰਚਕ ਅਨੁਸਾਰ ਸਤਿਗੁਰੂ ਦੇ ਬਚਨਾਂ ਨੂੰ ਧਿਆਨ ਨਾਲ ਸੁਣ ਕੇ, ਮਨ ਵਿਖੇ ਵਸਾਉਣਾ ਅਤੇ ਜੋ ਪਦਾਰਥ ਗੁਰੂ ਤਿਆਗਣ ਵਾਸਤੇ ਕਹੇ ਨੂੰ ਤਿਆਗਣਾ ਹੈ। ਸਿੱਖ ਸਤਿਗੁਰੂ ਦੇ ਬਚਨ ਸਰਵਣ ਕਰਕੇ ਜਾਂ ਉਹਨਾਂ ਦੇ ਪੱਵਿਤਰ ਉਪਦੇਸ਼ਾਂ ਨੂੰ ਪੜ੍ਹ ਕੇ ਚਿਤ ਵਿਚ ਵਸਾ ਕੇ ਸਮਝ ਸਕਦੇ ਹਨ। ਫਿਰ ਵੀ ਇਹਨਾਂ ਉੱਤੇ ਲਿਖੇ ਤਿੰਨਾਂ ਸ਼ਬਦਾਂ ਦੇ ਯੋਗ ਦਰਸ਼ਨ ਅਨੁਸਾਰ ਅਰਥ ਸਮਝਣੇ ਪਾਠਕ ਦੇ ਗਿਆਨ ਵਿਚ ਵਾਧਾ ਕਰਨਗੇ।

ਇਹਨਾਂ ਸ਼ਬਦਾਂ ਨੂੰ ਯੋਗ ਦੇ ਇੱਕ ਅੰਗ ਪ੍ਰਾਣਾਯਾਮ ਅਨੁਸਾਰ ਸਮਝਿਆ ਜਾ ਸਕਦਾ ਹੈ। ਯੋਗ ਦਰਸ਼ਨ ਅਨੁਸਾਰ ਪ੍ਰਾਣਾਯਾਮ ਸਵਾਸਾਂ ਦੀ ਗਤੀ ਨੂੰ ਠਹਿਰਾਉਣ ਨੂੰ ਕਹਿੰਦੇ ਹਨ। ਪ੍ਰਾਣਾਯਾਮ ਦੀਆਂ ਕਠਿਨ ਪ੍ਰਕਾਰ ਬੇਅੰਤ ਹਨ ਪਰ ਮੁੱਖ ਦੋ ਹਨ। ਚੰਦ੍ਰਾਂਗ ਪ੍ਰਾਣਾਯਾਮ ਅਤੇ ਸੂਰਯਾਂਗ ਪ੍ਰਾਣਾਯਾਮ। ਨੱਕ ਦੇ ਸੱਜੇ ਪਾਸੇ ਇੜਾ ਤੇ ਖੱਬੇ ਪਾਸੇ ਪਿੰਗਲਾ ਨਾੜੀਆਂ ਹਨ, ਦੋਹਾਂ ਵਿਚਾਲੇ ਸੁਖਮਨਾ ਹੈ। ਯੋਗ ਸਾਧਨਾਂ ਅਨੁਸਾਰ ਇੜਾ ਦੇ ਰਸਤੇ ਓਅੰ ਦਾ ਜਪ ਕਰਕੇ ਸੁਆਸ ਅੰਦਰ ਖਿਚਿਆ ਜਾਂਦਾ ਹੈ- ਇਹ ਪੂਰਕ ਹੈ, ਠਹਿਰਾਇਆ ਜਾਂਦਾ ਹੈ ਜੋ ਕੁੰਭਕ ਹੈ ਅਤੇ ਓਅੰ ਦੇ ਜਪ ਨਾਲ ਬਾਹਰ ਛੱਡਿਆ ਜਾਂਦਾ ਹੈ ਉਹ ਰੇਚਕ ਹੈ। ਇਹ ਚੰਦ੍ਰਾਗ ਪ੍ਰਾਣਾਯਾਮ ਹੈ। ਸੂਰਯਾਂਗ ਪ੍ਰਾਣਾਯਾਮ ਵਿੱਚ ਪਿੰਗਲਾ ਨਾੜੀ ਰਾਹੀਂ ਪੂਰਕ ਕੁੰਭਕ ਪਿਛੋਂ ਇੜਾ ਦੁਆਰਾ ਰੇਚਕ ਤੇ ਹੁੰਦਾ ਹੈ ਜਪ ਦੁਆਰਾ। ਪ੍ਰਾਣਾਯਾਮ ਦੇ ਬਲ ਨਾਲ ਹੀ ਭੁਜੰਗਮ ਨਾੜੀ ਹਟ ਜਾਂਦੀ ਹੈ ਅਤੇ ਸੁਖਮਨਾ ਦਾ ਦੁਆਰ ਖੁਲ੍ਹ ਜਾਂਦਾ ਹੈ ਅਤੇ ਦਸਵੇਂ ਦੁਆਰ ਵਿਚ ਪ੍ਰਾਣਾਂ ਦੀ ਗਤੀ ਹੁੰਦੀ ਹੈ।

ਭਗਤੀ ਯੋਗ ਵਿਚ, ਸਤਿਗੁਰੂ ਜੀ ਨੇ ਇਸ ਕਸ਼ਟ ਸਾਧਕ ਪ੍ਰਾਣਾਯਾਮ ਨੂੰ ਸਰਲ ਕੀਤਾ ਹੈ। ਸਤਿਗੁਰੂ ਤੋਂ ਸੋਝੀ ਲੈ ਕੇ ਭਗਤੀ ਕਿਸ ਤਰ੍ਹਾਂ ਹੋ ਸਕਦੀ ਹੈ ਬਾਰੇ ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ,

ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ।

—ਸਿਰੀ ਰਾਗ ਮਹਲਾ ੧

ਸਤਿਗੁਰੂ ਦੇ ਉਪਦੇਸ ਨਾਲ ਹੀ ਇਹ ਸਮਝ ਬਣਦੀ ਹੈ:

ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ।
ਭਗਤੀ ਰੰਗੁ ਨਾ ਉਤਰੈ ਸਹਜੇ ਰਹੈ ਸਮਾਇ। —ਮਹਲਾ-੩

ਸਤਿਗੁਰੂ ਦਾ ਉਪਦੇਸ਼ ਪੜ੍ਹ-ਸੁਣ ਕੇ, ਉਸ ਨੂੰ ਮੰਨ ਕੇ, ਮਨ ਵਿਚ ਵਸਾ ਕੇ, ਉਸ ਤੇ ਅਮਲ ਕਰ ਕੇ ਇਹ ਸਮਝ ਆਉਂਦੀ ਹੈ:

ਭਗਤਿ ਭਾਇ ਤਰੀਐ ਸੰਸਾਰ।। ਬਿਨੁ ਭਗਤੀ ਤਨੁ ਹੋਸੀ ਛਾਰੁ।

-ਮਹਲਾ ੫

ਸੋ ਭਗਤੀ ਕਰਨੀ ਤਾਂ ਜ਼ਰੂਰੀ ਹੈ ਪਰ ਸਤਿਗੁਰ ਦੇ ਦਿੱਤੇ ਉਪਦੇਸ਼ ਅਨੁਸਾਰ।

# ਸਾਵਣੁ ਤਿਨਾ ਸੁਹਾਗਣੀ

ਸਤਿਗੁਰੂ ਦਾ ਉਪਦੇਸ਼ ਸੁਣਿਆਂ, ਬਾਣੀ ਪੜ੍ਹਿਆਂ ਅਤੇ ਸਤਿਸੰਗ ਕਰਿਆਂ ਅਧਿਆਤਮਕ ਚੇਤਨਾ ਜਾਗਦੀ ਹੈ ਅਤੇ ਜੀਵਨ ਦਾ ਮਨੋਰਥ ਸਮਝ ਆਉਂਦਾ ਹੈ। ਮਨੁਖ ਜਦੋਂ ਵੀ ਅੰਤਰਮੁਖੀ ਹੁੰਦਾ ਹੈ ਤਾਂ ਉਸਨੂੰ ਸਮਝ ਆਉਣ ਲੱਗਦੀ ਹੈ ਕਿ ਜੀਵ ਦੇ ਸਰੀਰ ਦਾ ਢਾਂਚਾ ਤੇ ਉਸ ਅੰਦਰ ਲਗੀ ਮਸ਼ੀਨਰੀ ਕਿਸੇ ਹੋਰ ਸ਼ਕਤੀ ਦੀ ਸਿਰਜੀ ਹੋਈ ਹੈ। ਜਿਸ ਕਰਕੇ ਹਰ ਪ੍ਰਾਣੀ ਭਾਵੇਂ ਉਹ ਡਾਇਨਾਸੋਰ ਵਰਗਾ ਬਹੁਤ ਵੱਡਾ ਜੀਵ ਹੁੰਦਾ ਸੀ ਜਾਂ ਕੀੜੇ-ਪਤੰਗੇ ਵਰਗਾ ਛੋਟਾ, ਉਸ ਲਈ ਮਿਥੀ ਖੁਰਾਕ ਲੈਂਦਾ ਹੈ, ਦਿੱਤੀ ਹੋਈ ਉਮਰ ਭੋਗਦਾ ਹੈ ਅਤੇ ਮਰ ਜਾਂਦਾ ਹੈ। ਮਨੁਖ ਕੋਲ ਬੁੱਧੀ ਹੈ। ਉਸ ਨੇ ਮਨੁੱਖੀ ਸਰੀਰ ਦੀ ਚੀਰ ਫਾੜ ਕਰਕੇ ਅੰਦਰ ਦੇ ਗੁੰਝਲਦਾਰ ਸਵੈਚਾਲਿਤ ਸਿਸਟਮ ਨੂੰ ਵੇਖ ਲਿਆ ਹੈ। ਵੱਡੇ ਵੱਡੇ ਸਿਵਲ ਸਰਜਨ ਰੋਗੀ ਸਰੀਰ ਦਾ ਉਪਰੇਸ਼ਨ ਕਰਕੇ, ਕੋਈ ਅੰਗ ਬਦਲਕੇ ਇਸ ਨੂੰ ਬਿਮਾਰੀ ਕਾਰਨ ਮਰਨ ਤੋਂ ਬਚਾਉਣ ਦਾ ਉਪਰਾਲਾ ਕਰਦੇ ਹਨ ਪਰ ਉਹਵੀ ਇਸ ਵਚਿੱਤਰ ਰਚਨਾ ਤੇ ਹੈਰਾਨ ਹੁੰਦੇ ਹਨ। ਵਿਗਿਆਨਕ ਬ੍ਰਹਿਮੰਡ ਦੀ ਥਾਹ ਪਾਉਣ ਲਈ ਗ੍ਰਹਿਆਂ ਤੇ ਹੋਰ ਧਰਤੀਆਂ ਉਤੇ ਜੀਵਨ ਭਾਲਣ ਨਿਕਲੇ ਹਨ ਪਰ ਆਪਣੀ ਬੁੱਧੀ ਤੇ ਸਾਧਨਾਂ ਦੀ ਸੀਮਾ ਵਿਚ ਹੀ ਰਹਿਣਗੇ। ਸਤਿਗੁਰੂ ਸਿਖ ਨੂੰ ਰਚਨਾ ਤੋਂ ਅਗੇ ਰਚਨਹਾਰੇ ਨਾਲ ਜੋੜਦਾ ਹੈ।

ਗੁਰਬਾਣੀ ਵਿਚ ਉਸ ਰਚਨਹਾਰੇ ਅਕਾਲ ਪੁਰਖ ਦੀ ਸੋਭਾ ਕਰਕੇ, ਉਸ ਦਾ ਸਿਮਰਨ ਕਰਨ ਲਈ ਪ੍ਰੇਰਨਾ ਦਿਤੀ ਹੋਈ ਹੈ। ਸਿਮਰਨ ਕਰਕੇ ਉਸ ਨਾਲ ਇੱਕ ਮਿੱਕ ਹੋਣਾ ਹੈ ਤਾਂਕਿ ਭਗਤਾਂ ਦੇ ਜਿਉਂਦਿਆਂ ਵੀ, ਕਬੀਰ ਅਨੁਸਾਰ, ਹਰੀ ਉਹਨਾਂ ਦੇ ਪਿਛੇ ਲੱਗਾ ਰਹੇ ਤੇ ਆਪਣੇ ਭਗਤ ਨੂੰ ਪੁਕਾਰੇ। ਉਹਨਾਂ ਦੇ ਮਰਨ ਪਿੱਛੋਂ ਵੀ ਉਹਨਾਂ ਨੂੰ ਸਵਰਗਾਂ ਦਾ ਸੁਖ ਮਿਲੇ ਤੇ ਉਹ ਅੰਤਮ ਸੁਖ ਪ੍ਰਾਪਤ ਕਰਨ। ਪਰ ਜਿਹੜੇ ਮਨੁੱਖ ਪ੍ਰਮਾਤਮਾ ਨੂੰ ਨਹੀਂ ਧਿਆਉਂਦੇ ਉਹ ਅੰਤਿਮ ਸੁਖ ਪ੍ਰਾਪਤ ਕਰਨੋਂ ਵਾਂਝੇ ਰਹਿੰਦੇ ਹਨ। ਇਕ ਪਾਸੇ ਅਕਾਲ ਪੁਰਖ ਦਾ ਸਿਮਰਨ ਕਰਨ ਵਾਲੇ ਹਨ ਦੂਜੇ ਪਾਸੇ ਉਸ ਤੋਂ ਮੂੰਹ ਮੋੜਨ ਵਾਲੇ, ਉਹਨਾਂ ਦੋਹਾਂ ਨੂੰ ਗੁਰਬਾਣੀ ਵਿਚ ਸੁਹਾਗਣੀ ਅਤੇ ਦੁਹਾਗਣੀ ਦੇ ਰੂਪ ਵਿਚ ਵੀ ਪੇਸ਼ ਕੀਤਾ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਆਇਆ ਹੈ:

-ਸਦਾ ਸੁਹਾਗਣਿ ਜੋ ਪ੍ਰਭ ਭਾਵੈ।
ਗੁਰ ਸਬਦੀ ਸੀਗਾਰ ਬਣਾਵੈ।
-ਦੋਹਾਗਣੀ ਖਰੀਆ ਬਿਲਲਾਦੀਆ।

ਇਸ ਦੇ ਮੂਲ ਵਿਚ ਕੰਤ ਤੇ ਨਾਰ, ਪਤੀ ਅਤੇ ਪਤਨੀ ਦੇ ਸੰਸਾਰਕ ਸੰਬੰਧ ਹਨ। ਪਤੀ, ਪਤਨੀ ਦੇ ਰਿਸ਼ਤੇ ਵਿਚ ਪਤੀ ਦੀ ਪ੍ਰਧਾਨਤਾ ਹੈ। ਪਤਨੀ ਨੇ ਉਸਦੀ ਆਗਿਆ ਵਿਚ ਰਹਿਣਾ ਹੈ। ਉਹਦੀਆਂ ਖੁਸ਼ੀਆਂ ਦਾ ਧਿਆਨ ਰੱਖਣਾ ਹੈ। ਉਹੀ ਕਰਨਾ ਹੈ ਜੋ ਉਸ ਨੂੰ ਚੰਗਾ ਲਗਦਾ ਹੈ, ਉਸਨੂੰ ਸੁਖ ਦੇਂਦਾ ਹੈ। ਪਤਨੀ ਦਾ ਪਹਿਨਣਾ-ਪਚਰਨਾਂ, ਬਨਾਵ-ਸ਼ਿੰਗਾਰ ਕਰਨਾ, ਪਤੀ ਨੂੰ ਰਿਝਾਉਣ ਵਾਸਤੇ ਹੈ, ਆਪਣੇ ਸੁਹਾਗ ਲਈ। ਸੁਹਾਗਣਾਂ ਵੀ ਉਹ ਹੀ ਹਨ ਜਿਨਾਂ ਦੇ ਪਤੀ ਉਹਨਾਂ ਉਤੇ ਖੁਸ਼ ਰਹਿੰਦੇ ਹਨ। ਇੱਕ ਅਖਾਣ ਹੈ ਸੋਈ, ਰਾਣੀ ਜੋ ਖਸਮੈ ਭਾਣੀ। ਸੋ ਖਸਮ ਨੂੰ

ਭਾਉਣ ਵਿਚ ਉਸ ਦੀ ਸੁੰਦਰਤਾ, ਸਿਆਣਪ, ਚਤੁਰਾਈ ਦੀ ਸਾਰਥਕਤਾ ਹੈ। ਇਸ ਲਈ ਆਪਣੇ ਅੰਦਰ ਦੀ ਹਉਮੈਂ ਨੂੰ ਮਾਰਨਾ ਪੈਂਦਾ ਹੈ, ਹੰਕਾਰ ਨੂੰ ਤਿਆਗਨਾ ਪੈਂਦਾ ਹੈ। ਸਮਰਪਨ ਭਾਵ ਨਾਲ ਸਤਿਬਚਨੀ ਬਣ ਕੇ ਰਹਿਣਾ ਪੈਂਦਾ ਹੈ, ਆਪਾ ਗੁਆਉਣਾ ਪੈਂਦਾ ਹੈ। ਸੋਹਾਗਣੀਆਂ ਬਾਰੇ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਇ।
ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ।

ਇਸ ਦੇ ਉਲਟ ਜੋ ਦੁਹਾਗਣੀ ਹੈ। ਉਸ ਦੇ ਸ਼ਿੰਗਾਰ ਕਰਨ ਉਤੇ ਵੀ ਪ੍ਰਸ਼ਨ ਚਿੰਨ ਲੱਗਾ ਹੋਇਆ ਹੈ:

ਮੁੰਧੇ ਪਿਰ ਬਿਨੁ ਕਿਆ ਸੀਗਾਰੁ।
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ। -ਮਹਲਾ ੧

ਦੋਹਾਗਣੀ ਉਹ ਔਰਤ ਹੈ ਜਿਸ ਨੂੰ ਦੁਨੀਆਂ ਦੇ ਦੂਜੇ ਲੋਕ ਭਾਵੇ ਸੋਹਣੀ, ਸੁਨਖੀ, ਸਿਆਣੀ ਸਮਝਣ ਪਰ ਪਤੀ ਦੀਆਂ ਨਜ਼ਰਾਂ ਤੋਂ ਗਿਰ ਚੁੱਕੀ ਹੁੰਦੀ ਹੈ। ਐਸੀ ਔਰਤ ਦਾ ਸਮਾਜ ਵਿਚ ਮਾਣ ਸਤਿਕਾਰ ਨਹੀਂ ਹੁੰਦਾ ਹੈ। ਉਸ ਨੂੰ ਗੱਲਾਂ ਕੀਤੀਆਂ ਜਾਂਦੀਆਂ ਹਨ। ਪਤੀ ਦਾ ਸੇਜ ਸੁਖ ਉਸਨੂੰ ਨਹੀਂ ਮਿਲਦਾ। ਗੁਰੂ ਸਾਹਿਬ ਨੇ ਮਨਮੁਖ ਨੂੰ ਵੀ ਦੁਹਾਗਣੀ ਦਾ ਹੀ ਦਰਜਾ ਦਿਤਾ ਹੈ। ਮਨਮੁਖ ਮਨਮਰਜੀ ਕਰਦਾ ਹੈ। ਗੁਰੂ ਦੇ ਹੁਕਮ ਅਨੁਸਾਰ ਨਹੀਂ ਚਲਦਾ ਅਤੇ ਮਨਮੁਖ ਜਾਂ ਦੋਹਾਗਣ ਖੁਆਰ ਹੁੰਦੇ ਹਨ।

ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸ਼ੀਗਾਰੁ।
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ।
ਪਿਰ ਕਾ ਮਹਲੁ ਨ ਪਾਵਈ ਨ ਦੀਸੈ ਘਰੁ ਬਾਰੁ। -ਮਹਲਾ ੩

ਸਤਿਗੁਰੂ ਨਾਨਕ ਦੇਵ ਜੀ ਤੁਖਾਰੀ ਰਾਗ ਵਿਚ ਸਾਵਣ ਦੇ ਮਹੀਨੇ ਦਾ ਚਿਤਰ ਪ੍ਰਦੇਸੀ ਪ੍ਰੀਤਮ ਦੀ ਉਡੀਕ ਕਰਦੀ ਔਰਤ ਦੀ ਮਨੋਦਸ਼ਾ ਨੂੰ ਧਿਆਨ ਵਿਚ ਰੱਖਕੇ ਖਿਚਦੇ ਹਨ ਕਿ ਇਸ ਮਹੀਨੇ ਵਿਚ ਬਦਲ ਵਰ੍ਹਦੇ ਹਨ, ਬਰਸਾਤ ਦਾ ਮੌਸਮ ਆ ਜਾਂਦਾ ਹੈ। ਉਸ ਦਾ ਆਪਾ ਸ਼ਹੁ ਨੂੰ ਚੰਗਾ ਲੱਗਦਾ ਹੈ ਪਰ ਪਿਰ ਪ੍ਰਦੇਸ ਗਿਆ ਹੋਇਆ ਹੈ। ਉਹ ਉਸਦੇ ਵਿਛੋੜੇ ਵਿਚ ਮਰਨ ਹਾਲ ਹੋਈ ਹੋਈ ਹੈ, ਬਿਜਲੀ ਦੇ ਚਮਕਣ ਨਾਲ ਡਰ ਲੱਗਦਾ ਹੈ, ਸੇਜ ਦਾ ਇਕੱਲਾਪਨ ਵੱਢ ਵੱਢ ਖਾਂਦਾ ਹੈ। ਨੀਂਦ, ਭੁਖ, ਚੰਗਾ ਕਪੜਾ ਨਹੀਂ ਭਾਉਂਦਾ। ਇਸ ਦੇ ਵਿਪਰੀਤ ਚੰਗੀ ਸੁਹਾਗਣ ਹੈ ਜਿਸ ਬਾਰੇ ਬਾਣੀ ਵਿਚ ਲਿਖਿਆ ਹੈ:

ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ। -ਮਹਲਾ ੧

ਸੁਹਾਗਣ-ਦੁਹਾਗਣ ਦਾ ਬਿੰਬ ਸਿਰਜਿਆ ਹੈ। ਅਸਲ ਵਿਚ ਇਸਤਰੀ ਜਾਂ ਕਾਮਣਿ ਤਾਂ ਜੀਵ ਆਤਮਾ ਹੈ ਜਿਸਨੇ ਪਰਮ ਆਤਮਾ ਨੂੰ ਮਿਲਣਾ ਹੈ।

ਗੁਰੂ ਅਰਜਨ ਦੇਵ ਜੀ ਸਾਵਣ ਦੇ ਮਹੀਨੇ ਵਿਚ ਪ੍ਰਸੰਨ ਚਿੱਤ ਜੀਵ ਰੂਪੀ ਇਸਤਰੀ ਬਾਰੇ ਫਰਮਾਉਂਦੇ ਹਨ ਕਿ ਉਹ ਇਸਤਰੀ ਦਾ ਹਰੀ ਦੇ ਚਰਨਾਂ ਕਮਲਾਂ ਨਾਲ ਪਿਆਰ ਹੈ, ਮਨ ਤਨ ਉਸ ਦੇ ਰੰਗ ਵਿਚ ਰੰਗਿਆ ਹੋਇਆ ਹੈ। ਨਾਮ ਦਾ ਆਸਰਾ ਹੈ। ਉਸ ਲਈ ਮਾਇਆ ਦੇ ਰੰਗ ਸੁਆਹ ਹਨ। ਉਸ ਲਈ ਪ੍ਰਾਕ੍ਰਿਤੀ ਦਾ ਮੌਲਣਾ, ਪ੍ਰਭੂ ਦੇ ਸੰਗ ਹੀ ਹੈ ਉਸੇ ਨੂੰ ਮਿਲਣ ਵਾਲੇ ਸਾਧਕ ਉਸਨੂੰ ਚੰਗੇ ਲਗਦੇ ਹਨ, ਉਹ ਉਹਨਾਂ ਤੋਂ ਕੁਰਬਾਨ ਜਾਂਦੀ ਹੈ। ਜੀਵ ਰੂਪੀ ਇਸਤਰੀ ਦੀ ਇੱਛਾ ਹੈ ਕਿ ਉਹ ਅਕਾਲ ਪੁਰਖ ਕਿਰਪਾ ਕਰੇ, ਆਪਣੇ ਨਾਲ ਜੋੜ ਲਵੇ ਕਿਉਂਕਿ ਸੋਹਾਗਣੀ ਉਹੀ ਹੈ ਜਿਸਦੇ ਹਿਰਦੇ ਵਿੱਚ ਉਸ ਦਾ ਵਾਸਾ ਹੈ:

ਸਾਵਣੁ ਤਿਨਾ ਸੁਹਾਗਣੀ ਜਿਨ ਰਾਮੁ ਨਾਮੁ ਉਰਿਹਾਰੁ। -ਮਹਲਾ ੫

# ਨਾਨਕ ਸਾਵਣਿ ਜੇ ਵਸੈ

ਸਾਵਣ ਦਾ ਮਹੀਨਾ ਮੀਂਹ-ਕਣੀ ਦਾ ਮਹੀਨਾ ਹੁੰਦਾ ਹੈ। ਇਸ ਮਹੀਨੇ ਵਿਚ ਵਣ ਤ੍ਰਿਣ ਹਰਿਆ ਹੁੰਦਾ ਹੈ। ਵਨਸਪਤੀ ਨ੍ਹਾਤੀ-ਧੋਤੀ ਹਰੇ-ਹਰੇ ਰੰਗ ਦੀ ਚੰਗੀ ਚੰਗੀ ਨਜ਼ਰ ਆਉਂਦੀ ਹੈ। ਬਿਨਾ ਬੀਜੇ, ਬਿਨਾ ਸੰਭਾਲੇ ਰੁੱਖ ਬੂਟੇ ਆਪੇ ਹੀ ਉੱਗ ਪੈਂਦੇ ਹਨ। ਜੀਵ ਜੰਤੂ ਇਸ ਮਹੀਨੇ, ਅਤਿ ਦੀ ਗਰਮੀ ਤੋਂ ਛੁਟਕਾਰਾ ਪਾ ਲੈਂਦੇ ਹਨ। ਪਰ ਸਤਿਗੁਰੂ ਨਾਨਕ ਦੇਵ ਜੀ ਅਨੁਸਾਰ ਇਹ ਸਾਵਣ ਦੇ ਵਸਣ ਤੇ ਨਿਰਭਰ ਹੈ ਜੇ ਨਾ ਵੱਸੇ ਤਾਂ ਸਥਿਤੀ ਪ੍ਰਤੀਕੂਲ ਹੋਵੇਗੀ।

ਸਾਵਣ ਜਾਂ ਬਰਸਾਤ ਦੇ ਮਹੀਨੇ ਤੋਂ ਪਹਿਲਾਂ ਜੇਠ-ਹਾੜ ਦੀਆਂ ਧੁੱਪਾਂ ਵਿਚ ਛਾਂ ਤੇ ਠੰਢ ਨੂੰ ਭਾਲੀਦਾ ਹੈ। ਕਿਉਂਕਿ ਵਾ ਵਰੋਲਿਆਂ ਲੂਆਂ ਨੇ ਹਾਲੋਂ ਬੇਹਾਲ ਕੀਤਾ ਹੁੰਦਾ ਹੈ। ਦਸਵੇਂ ਪਾਤਸ਼ਾਹ ਦੀ ਬਾਣੀ ਅਨੁਸਾਰ,

ਪਉਨ ਪ੍ਰਚੰਡ ਚਲੈ ਜਿਸ ਅਉਸਰ, ਅਉਰ ਬਘੂਲਨ ਧੂਰਿ ਉਡਾਈ।
ਧੂਪ ਲਗੇ ਜਿਹ ਮਾਸ ਬੁਰੀ, ਸੁ ਲਗੈਂ ਸੁਖਦਾਇਕ ਸੀਤਲ ਜਾਈ।
– ਕ੍ਰਿਸ਼ਨਾਵਤਾਰ

ਧਰਤੀ ਅਕਾਸ਼ ਦਾ ਇਹ ਹਾਲ ਹੈ :

ਆਸਾੜੁ ਭਲਾ ਸੂਰਜੁ ਗਗਨਿ ਤਪੈ।
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ। – ਮਹਲਾ ੧

ਉਸ ਵੇਲੇ ਅਕਾਲ ਪੁਰਖ ਦੀ ਦਰਗਾਹ ਵਿਚ ਪ੍ਰਾਰਥਨਾ ਹੁੰਦੀ ਹੈ। ਪੰਛੀ ਬਬੀਹਾ ਉਚੀ ਕੂਕਦਾ ਹੈ ਉਸਦੀ ਇਹ ਬੇਨਤੀ ਸੁਣੀ ਜਾਂਦੀ ਹੈ :

ਬਬੀਹਾ ਅੰਮ੍ਰਿਤ ਵੇਲੇ ਬੋਲਿਆ ਤਾ ਦਰਿ ਸੁਣੀ ਪੁਕਾਰ।
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ। – ਮਹਲਾ ੩

ਜਿਸ ਦੇ ਸਿੱਟੇ ਵਜੋਂ ਬਬੀਹੇ ਦੀ ਹੀ ਨਹੀਂ ਸਾਰੀ ਸ੍ਰਿਸਟੀ ਦੀ ਪਿਆਸ ਬੁਝਦੀ ਹੈ। ਬਿਜਲੀ ਚਮਕਦੀ ਹੈ, ਬਦਲ ਗਰਜਦੇ ਹਨ। ਕਾਲੇ ਕਾਲੇ ਬਦਲ ਘਿਰ ਘਿਰ ਆਉਂਦੇ ਹਨ ਤੇ ਜਲ ਥਲ ਇਕ ਕਰਦੇ ਹਨ। ਲਗਾਤਾਰ ਵਸਿਆ ਮੀਂਹ ਨੀਵੀਆਂ ਥਾਵਾਂ ਛੱਪੜ ਟੋਏ ਆਦਿ ਭਰ ਦੇਂਦਾ ਹੈ। ਦਰਿਆ ਉਛਾਲੇ ਖਾਂਦੇ ਹਨ। ਨਦੀਆਂ ਨਾਲੇ ਰਾਹ ਰੋਕ ਲੈਂਦੇ ਹਨ। ਧਰਤੀ ਦਾ ਚਪਾ ਚਪਾ ਨਸ਼ਿਆ ਜਾਂਦਾ ਹੈ।

ਮੀਂਹ ਕਦੀ ਕੋਈ ਵਿਤਕਰਾ, ਵੰਡ ਵਿਹਾਰ ਨਹੀਂ ਰੱਖਦਾ ਜਿਧਰ ਪੈਂਦਾ ਹੈ ਟਿੱਬਿਆਂ ਤੇ ਵੀ ਪੈਂਦਾ ਹੈ ਟੋਇਆਂ ਤੇ ਵੀ ਪੈਂਦਾ ਹੈ। ਜਦੋਂ ਪਿਆ ਪਹਾੜਾਂ ਤੇ ਵੀ ਪਿਆ, ਮੈਦਾਨੀ ਇਲਾਕੇ ਤੇ ਵੀ ਪਿਆ। ਇੰਝ ਲੱਗਾ ਖਲੋਤੀ ਜ਼ਿੰਦਗੀ ਰੁਮਕ ਪਈ ਹੋਵੇ। ਮੋਰ, ਬਬੀਹੇ, ਡੱਡੂ, ਕੋਇਲਾਂ ਨੇ ਆਪਣੀਆਂ ਨਸ਼ਿਆਈਆਂ ਅਵਾਜ਼ਾਂ ਵਿਚ ਵਾਤਾਵਰਨ ਵਿਚ ਵਖਰਾ ਰੰਗ ਭਰ ਦਿੱਤਾ ਹੋਵੇ। ਘਰ-ਬਾਹਰ ਸੁਖੀ ਸੁਹੇਲਾ ਮਾਹੌਲ ਬਣ ਗਿਆ ਹੋਵੇ।

ਪਰ ਇਸ ਸੁਹਾਵਣੇ ਮੌਸਮ ਦਾ ਸੁਖ ਉਸ ਨੂੰ ਨਹੀਂ ਮਿਲਿਆ ਜਿਸ ਦਾ ਪਿਰ ਪ੍ਰਦੇਸ ਸਿਧਾਇਆ ਹੋਇਆ ਹੈ ਤੇ ਵਾਪਸ ਨਹੀਂ ਮੁੜਿਆ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ :

ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ।
ਸੇਜ ਅਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ।

ਇਹ ਦੁਖ ਦਸਵੇਂ ਪਾਤਸ਼ਾਹ ਨੇ ਬ੍ਰਿਜ ਦੀਆਂ ਗੋਪੀਆਂ ਦਾ ਖਾਸ ਤੌਰ ਤੇ ਬਿਆਨ ਕੀਤਾ ਹੈ ਕਿ ਕਿਵੇਂ ਭਗਵਾਨ ਕ੍ਰਿਸ਼ਨ ਪਹਿਲਾਂ ਉਹਨਾਂ ਨਾਲ ਪ੍ਰੇਮ ਲੀਲ੍ਹਾ ਕਰਦੇ ਸਨ ਫਿਰ ਉਹਨਾਂ ਨੂੰ ਛੱਡ ਕੇ ਮਥਰਾ ਦਾ ਰਾਜ ਭਾਗ ਸਾਂਭ ਬੈਠੇ ਸਨ। ਉਹਨਾਂ ਕੋਲੋਂ ਭਗਵਾਨ ਕ੍ਰਿਸ਼ਨ ਦਾ ਵਿਛੋੜਾ ਸਹਾਰਿਆ ਨਹੀਂ ਸੀ ਜਾਂਦਾ। ਊਧੋ ਦਾ ਉਪਦੇਸ਼ ਉਹਨਾਂ ਨੂੰ ਧਰਵਾਸ ਦੇਣ ਵਿਚ ਨਾਕਾਮਯਾਬ ਰਿਹਾ ਸੀ। ਕਾਨ੍ਹ (ਕ੍ਰਿਸ਼ਨ) ਨਾਲ ਬਿਤਾਇਆ ਸਮਾਂ ਤਾਂ ਭਾਗਾਂ ਵਾਲਾ ਸੀ ਪਰ ਹੁਣ ਸੁਹਾਵਣਾ ਮੌਸਮ ਉਹਨਾਂ ਨੂੰ ਵੱਢ ਵੱਢ ਖਾਂਦਾ ਸੀ। ਗੋਪੀਆਂ ਅਨੁਸਾਰ ਸਥਿਤੀ ਇਹ ਸੀ ਕਿ ਸਾਵਣ ਦੇ ਮਹੀਨੇ ਵਿਚ :

ਜੋਰਿ ਘਟਾ ਘਨ ਆਏ ਜਹਾਂ ਸਖੀ, ਬੂੰਦਨ ਮੇਘ ਭਲੀ ਛਬਿ ਪਾਈ।
ਬੋਲਤ ਚਾਤ੍ਰਿਕ ਦਾਦਰ ਅਉ ਘਨ ਮੋਰਨ ਪੈ ਘਨਘੋਰ ਲਗਾਈ।
ਤਾਹਿ ਸਮੈਂ ਹਮ ਕਾਨ੍ਹਰ ਕੇ ਸੰਗਿ ਖੇਲਤ ਥੀ ਅਤਿ ਪ੍ਰੇਮ ਬਢਾਈ।
ਤਉਨ ਸਮੈ ਸੁਖਦਾਇਕ ਥੀ ਰਿਤੁ ਅਉਸਰ ਯਾਹਿ ਭਈ ਦੁਖਦਾਈ।
– ਕ੍ਰਿਸ਼ਨਾਵਤਾਰ

ਜਦੋਂ ਉਹੀ ਰੁਤ ਦੁਖਦਾਈ ਹੋ ਗਈ ਤਾਂ ਕਿਸੇ ਦਾ ਧਰਵਾਸ ਦੇਣਾ ਕਿਵੇਂ ਸੁਖਾਏ! ਸਗੋਂ ਨਦੀਆਂ ਦਾ ਸਾਗਰ ਵਿਚ ਮਿਲਣਾ, ਘਟਾਵਾਂ ਦਾ ਛਾ ਜਾਣਾ, ਬਿਜਲੀਆਂ ਦਾ ਚਮਕਣਾ, ਕੜਕਣਾ, ਪਪੀਹੇ ਦਾ ਬੋਲਣਾ ਚੰਗਾ ਨਹੀਂ ਲਗਦਾ। ਨੈਣਾਂ ਰਾਹੀਂ ਸਾਵਣ ਬਰਸਦਾ ਹੈ ਤੇ ਗੁੱਸਾ ਆਉਂਦਾ ਹੈ। ਹਿਰਖ ਨਾਲ ਮਨ 'ਚੋਂ ਹੂਕ ਨਿਕਲਦੀ ਹੈ ਕਿ ਪ੍ਰੀਤਮ-ਪਿਆਰੇ ਕਾਨ੍ਹ ਦੇ ਹਿਰਦੇ ਵਿਚ ਪ੍ਰੇਮ – ਪੀੜ ਨੇ ਟਸ ਟਸ ਕਿਉਂ. ਨਹੀਂ ਕੀਤੀ! ਸਾਡੇ ਹਿਰਦੇ ਨੂੰ ਕੋਹਣ ਵਾਲੇ ਬੇ-ਦਰਦ ਕਸਾਈ ਦੇ ਸੀਨੇ ਨੇ ਖਿਚ ਕਿਉਂ ਨਹੀਂ ਖਾਧੀ। ਗੋਪੀਆਂ ਊਧੋ ਨੂੰ ਉਲਾਂਭਾ ਦੇਦੀਆਂ ਕਹਿੰਦੀਆਂ ਹਨ:-

ਤਾਲ ਭਰੇ ਜਲ ਪੂਰਨ ਸੌਂ, ਅਰ ਸਿੰਧੁ ਮਿਲੀ ਸਰਿਤਾ ਸਭ ਜਾਈ।
ਤੈਸੇ ਘਟਾਨਿ ਝਟਾਨਿ ਮਿਲੀ, ਅਤਿ ਹੀ ਪਪੀਹਾ,ਪੀਯ! ਟੇਰ ਲਗਾਈ।
ਸਾਵਣ ਮਾਹਿ ਲਗਿਓ ਬਰਸਾਵਨ, ਭਾਵਨ ਨਾਹਿ ਹ. ਹਾ! ਘਰਿ ਮਾਈ।
ਲਾਗ ਰਹਿਯੋ ਪੁਰ – ਭਾਮਿਨ ਸੌਂ, ਟਸਕਿਉ ਨਾ ਹੀਯੋ ਕਸਕਯੋ ਨਾ ਕਸਾਈ।
-ਕ੍ਰਿਸ਼ਨਾਵਤਾਰ

ਏਸੇ ਮਾਨਸਿਕ ਅਵਸਥਾ ਵਿਚ ਨਾਮਧਾਰੀ ਸਤਿਗੁਰੂ ਸਾਹਿਬਾਨ ਸਿੱਖ. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਬਾਅਦ ਵਿਚਰਦੇ ਰਹੇ ਹਨ। ਅਜ ਵੀ ਸਤਿਗੁਰੂ ਜੀ ਦਾ ਵਿਛੋੜਾ ਸਿੱਖਾਂ ਨੂੰ ਦਿਵਾਨੇ ਮਸਤਾਨੇ ਕਰੀ ਰੱਖਦਾ ਹੈ। ਉਹ ਸਦਾ ਅਰਦਾਸ ਕਰਦੇ ਰਹਿੰਦੇ ਹਨ ਕਿ ਉਹਨਾਂ ਨੂੰ ਦਰਸ਼ਨ ਦਿਦਾਰੇ ਹੋਣ। ਸੰਤ ਇਕਬਾਲ ਸਿੰਘ ਮਨਚੰਦਾ, ਸਾਵਣ ਮਹੀਨੇ ਨੂੰ ਧਿਆਨ ਵਿਚ ਲਿਆ ਕੇ ਲਿਖਦੇ ਹਨ:-

ਸਾਵਣ ਕੀ ਘਟਾ ਘਨਘੋਰ ਛਾਈ ਚਾਰੋਂ ਓਰ
ਦਾਮਿਨ ਚਮਕ ਦੇਖ ਜੀਅਰਾ ਡਰਤ ਹੈ।

ਮੋਰਨ ਕੀ ਕੂਕ ਸੁਣ ਹੂਕ ਉਠੇ ਮੇਰੇ ਤਨ,
ਬਿਰਹਾ ਕੀ ਅਗਨੀ ਸੇ ਜੀਅਰਾ ਜਰਤ ਹੈ।
ਨੈਨਨ ਕੀ ਜੋਤ ਫੀਕੀ ਪਰ ਗਈ ਰੁਦਨ ਕਰ,
ਥੀਆ ਜੋ ਅਧੀਰ ਮਨ ਧੀਰ ਨਾ ਧਰਤ ਹੈ।
ਦੀਨਨ ਦਿਆਲ ਸਤਿਗੁਰੂ ਰਾਮ ਸਿੰਘ ਬਿਨ,
ਹਰ ਘੜੀ ਪਲ ਮੋਕੋ ਚੈਨ ਨਾ ਪਰਤ ਹੈ। -ਬਾਰਾਂਮਾਹ

ਇਹ ਬੇਚੈਨੀ ਮਨ-ਅੰਦਰ ਦੀ ਬੇਚੈਨੀ ਹੁੰਦੀ ਹੈ। ਇਸ ਦੇ ਪਿਛੋਕੜ ਵਿਚ ਆਤਮਕ ਸਾਂਝ ਹੁੰਦੀ ਹੈ। ਸਰੀਰਕ ਰਿਸ਼ਤੇ ਤਾਂ ਬਹੁਤਿਆਂ ਦੇ ਆਪਸ ਵਿਚ ਹੁੰਦੇ ਹਨ। ਸਤਿਗੁਰੂ ਦੇ ਸਿੱਖ ਵੀ ਲੱਖਾਂ-ਕਰੋੜਾਂ ਅਖਵਾਉਂਦੇ ਹਨ। ਅੰਦਰ ਉਸੇ ਦਾ ਹੀ ਵਿੰਨਿਆਂ ਹੁੰਦਾ ਹੈ ਜਿਸ ਦੀ ਆਤਮਕ ਸਾਂਝ ਹੋਵੇ। ਆਮ ਤੌਰ ਤੇ ਸੁਹਾਵਣਾ ਲਗਣ ਵਾਲਾ ਮਹੀਨਾ, ਸਾਵਣ ਬਿਰਹੀ ਲਈ ਦੁਖਦਾਈ ਹੈ ਕਿਉਂਕਿ ਪਿਰ ਘਰ ਨਹੀਂ।

ਸਾਵਣ ਵਿਚ ਸਥਿਤੀ ਇਹ ਬਣਦੀ ਹੈ :

ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੁੰਗੁ।
ਨਾਨਕ ਦੁਖ ਲਾਗਾ ਤਿਨ੍ ਕਾਮਣੀ ਜਿਨ੍ ਕੰਤੈ ਸਿਉ ਮਨਿ ਭੰਗੁ।
-ਮਹਲਾ ੩

ਕੰਤ ਦੇ ਨਾਲ ਜਾਂ ਦੂਰ ਰਹਿਣ ਦੀ ਸਥਿਤੀ ਤੋਂ ਵੱਖਰੀ ਤਰ੍ਹਾਂ ਵੀ ਵਰਖਾ ਰੁਤ ਪਰਭਾਵਤ ਕਰਦੀ ਹੈ। ਮੇਘ ਦਾ ਵਰਸਣਾ ਸਭ ਲਈ ਲਾਹੇਵੰਦਾ ਨਹੀਂ ਰਹਿੰਦਾ। ਚਾਰ ਤਰ੍ਹਾਂ ਨਾਲ ਇਹ ਸੁਖਦਾਈ ਹੈ, ਖੁਸ਼ੀ ਦੇਂਦਾ ਹੈ। ਹੋਰ ਚਾਰ ਤਰ੍ਹਾਂ ਨਾਲ ਇਹ ਸੁਖ ਨਹੀਂ ਦੇਂਦਾ। ਕੌਣ ਕਿਸ ਤਰ੍ਹਾਂ ਵਿਚਰ ਰਿਹਾ ਹੈ ਇਹ ਸਮਝ ਕੇ ਹੀ ਸੁਖ-ਦੁਖ ਦਾ ਨਿਤਾਰਾ ਕੀਤਾ ਜਾ ਸਕਦਾ ਹੈ। ਮਲਾਰ ਦੀ ਵਾਰ ਵਿਚ ਜੀਵ ਜੰਤੂਆਂ, ਪਸ਼ੂਆਂ, ਮਨੁੱਖਾਂ ਦੀਆਂ ਮਿਸਾਲਾਂ ਨਾਲ ਲਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਸਲੋਕ ਹਨ :-

- ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ।
  ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰ ਧਨੁ ਹੋਇ।
- ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ।
  ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ।

ਜੇ ਇਹਨਾਂ ਸਲੋਕਾਂ ਤੋਂ ਅਰਥ ਲੈਣੇ ਹੋਣ ਤਾਂ ਇਹੀ ਲਏ ਜਾ ਸਕਦੇ ਹਨ ਕਿ ਮੂਸਲਾਧਾਰ ਮੀਂਹ ਪੈਣ ਨਾਲ ਸੱਪ ਖੁਸ਼ ਹੋ ਕੇ ਖੁੱਡਾਂ ਵਿਚੋਂ ਨਿਕਲ ਕੇ ਠੰਢੀ ਧਰਤੀ ਉੱਤੇ ਵਿਚਰਦੇ ਹਨ। ਮਿਰਗਾਂ ਨੂੰ ਚਰਨ ਲਈ ਬੇਅੰਤ ਹਰਾ ਕਚੂਰ ਘਾਹ ਮਿਲਦਾ ਹੈ ਉਹ ਚਰਦੇ ਤੇ ਚੁੰਗੀਆਂ ਭਰਦੇ ਹਨ। ਸਰੋਵਰਾਂ, ਨਦੀਆਂ, ਨਾਲਿਆਂ ਵਿਚ ਪਾਣੀ ਵਧਣ ਨਾਲ ਮੱਛੀਆਂ ਪਾਣੀ ਵਿਚ ਤਾਰੀਆਂ ਲਾਉਂਦੀਆਂ ਰੰਗ ਵਿਚ ਰਹਿੰਦੀਆਂ ਹਨ। ਭੋਗੀਆਂ ਕੋਲ ਧਨ ਪਦਾਰਥ ਤੇ ਹੋਰ ਭੋਗ ਦੀਆਂ ਵਸਤੂਆਂ ਹੋਣ ਕਰਕੇ, ਉਹ ਰਸ ਮਾਣਦੇ ਹਨ।

ਦੂਜੇ ਪਾਸੇ ਚਹੁ ਨੂੰ ਵਿਛੋੜਾ ਲਿਖਿਆ ਹੈ। ਗਊਆਂ ਦੇ ਪੁੱਤਾਂ, ਵੱਛਿਆਂ- ਬਲਦਾਂ ਨੂੰ, ਗਊਆਂ ਦੇ ਰੱਖਾਂ ਵਿਚ ਚਰਨ ਜਾਣ ਕਰਕੇ ਅਤੇ ਵਛਿਆਂ ਦੇ ਘਰ ਰਹਿਣ ਤੇ ਬਲਦਾਂ ਦੇ ਹਲੀਂ ਜੁਪਣ ਕਰਕੇ ਵਿਛੋੜਾ ਹੈ। ਗ਼ਰੀਬ ਨੂੰ ਦਿਹਾੜੀ ਟੁੱਟਣ, ਕੱਚੇ ਮਕਾਨਾਂ ਦਾ ਨੁਕਸਾਨ ਹੋਣ, ਭਿਜਿਆ ਬਾਲਣ ਮਿਲਣ ਦੀ ਤਕਲੀਫ਼ ਹੈ। ਮੁਸਾਫ਼ਰ ਲਈ ਸਫ਼ਰ ਕਰਨਾ ਔਖਾ ਹੈ ਕਿਉਂਕਿ ਨਦੀਆਂ ਨਾਲਿਆਂ ਨੇ ਰਾਹ ਮਲ ਲਏ ਹਨ। ਓਪਰੇ ਬੰਦੇ ਨੂੰ ਓਪਰੀ ਥਾਂ ਤੋਂ ਪਤਾ ਹੀ ਨਹੀਂ ਹੁੰਦਾ ਕਿ

ਪਾਣੀ ਕਿੰਨਾ ਕੁ ਡੂੰਘਾ ਹੈ। ਸੋ ਪੈਂਡੇ ਨਾ ਪੈਣ ਕਰਕੇ ਉਸਦਾ ਪੈਂਡਾ ਖੋਟਾ ਹੁੰਦਾ ਹੈ। ਨੌਕਰ ਦੀ ਵੱਖਰੀ ਮਜ਼ਬੂਰੀ ਹੈ ਉਸ ਨੂੰ ਮੀਂਹ-ਕਣੀ ਵਿਚ ਵੀ ਨੌਕਰੀ ਤੇ ਜਾਣਾ ਹੀ ਪੈਂਣਾ ਹੈ। ਇਸ ਤਰ੍ਹਾਂ ਹਰ ਇਕ ਦੀ ਸਥਿਤੀ ਵੱਖਰੀ ਵੱਖਰੀ ਹੈ ਪਰ ਉਸ ਦਾ ਪ੍ਰਭਾਵ ਨੇੜੇ ਦਾ ਹੈ।

ਸਤਿਗੁਰੂ ਸਾਹਿਬਾਨ ਦੀ ਬਾਣੀ ਵਲ ਧਿਆਨ ਕੇਂਦਰਿਤ ਕਰਿਆਂ ਸਮਝੋ ਇਉਂ ਲਗਦਾ ਹੈ ਕਿ ਸਾਵਣ ਵਿਚ ਮੀਂਹ, ਬਦਲ ਆਦਿ ਵੀ ਕੇਵਲ ਦੁਨੀਆਵੀ ਅਰੱਥਾਂ ਤਕ ਸੀਮਤ ਨਹੀਂ। ਸੰਸਾਰ ਵਿਚ ਵਰਖਾ ਦੇ ਕਾਰਜ ਤੋਂ, ਕਾਰਜ ਕਰਨ ਲਈ ਕੁਦਰਤ ਤੇ ਕਰਵਾਉਣ ਵਾਲੇ ਕਰਤਾ ਤਕ ਦਾ ਸਫਰ ਹੈ। ਏਸੇ ਕਰਕੇ ਮੇਘ ਆਪ ਨਹੀਂ ਬਰਸਦਾ ਉਹ ਫਰਮਾਨ ਦਾ ਪਾਲਨ ਕਰਦਾ ਹੈ:-

ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ। -ਮ: ੩

ਬਾਣੀ ਮਨੁੱਖ ਨੂੰ ਸਮਝਾਉਂਦੀ ਹੈ:-

ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ।।
ਜਿਨਿ ਇਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ।। -ਮ: ੩

ਜਿਨ੍ਹਾਂ ਮੇਘ ਭੇਜਣ ਵਾਲੇ ਨੂੰ ਮਨ ਵਿਚ ਰੱਖਣਾ ਹੈ ਉਹਨਾਂ ਆਪਣੇ ਕੰਤ, ਪਤੀ-ਪਰਮੇਸ਼ਰ ਨੂੰ ਚੇਤੇ ਕਰਨਾ ਹੈ। ਉਹਨਾਂ ਬਾਰੇ ਲਿਖਿਆ ਹੈ, "ਸਤਿਗੁਰ ਸੇਵਨਿ ਆਪਣਾ" ਕਿਉਂਕਿ ਗੁਰੂ ਦੇ ਸਹਿਜ ਸਾਂਤ ਸੁਭਾਅ ਰਾਹੀਂ ਹੀ ਹੁਕਮ ਪਛਾਣਿਆ ਜਾਣਾ ਹੈ ਤਾਂ ਮਿਹਰਾਂ ਮੀਂਹ ਵਰਸਾਵਣ ਵਾਲੇ ਸ਼ਹੁ ਨੇ ਤੁਠਣਾ ਹੈ!

ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ।।
ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ।। -ਮਹਲਾ ੩

ਸਤਿਗੁਰੂ ਦੇ ਉਪਦੇਸ਼ ਰੂਪੀ ਬੱਦਲ ਦੇ ਵਸਣ ਨਾਲ ਸਤਿਗੁਰੂ ਤੋਂ ਅੰਮ੍ਰਿਤ ਜਲ ਦੀ ਪ੍ਰਾਪਤੀ ਹੋਣੀ ਹੈ। ਜੇ ਸਾਵਣ ਦੀ ਵਰਖਾ ਕਾਰਨ ਧਰਤੀ ਨੇ ਸ਼ਿੰਗਾਰੀ ਜਾਣਾ ਹੈ ਜਾਂ ਧਰਤੀ ਦੇ ਜੀਵਾਂ ਨੂੰ ਓਮਾਹਾ ਜਾਂ ਵਿਛੋੜਾ ਪ੍ਰਾਪਤ ਹੋਣਾ ਹੈ ਤਾਂ ਪਿਛੇ ਪੜ੍ਹੀਆਂ ਇਨ੍ਹਾਂ ਗੱਲਾਂ ਨੂੰ ਪ੍ਰਤੀਕ ਮੰਨ ਕੇ ਇਹ ਵਿਚਾਰਿਆ ਜਾ ਸਕਦਾ ਹੈ ਅਤੇ ਸਹਿਜੇ ਹੀ ਇਸ ਸਿਟੇ ਤੇ ਪਹੁੰਚ ਸਕੀਦਾ ਹੈ ਕਿ ਸਤਿਗੁਰੂ ਜੀ ਆਪਣੇ ਉਪਦੇਸ਼ ਰਾਹੀਂ ਮਿਹਰਾਂ ਦਾ ਮੀਂਹ ਵਸਾਉਂਦੇ ਹਨ। ਗੁਰਮੁਖ ਉਹਨਾਂ ਉਪਦੇਸ਼ਾਂ ਨੂੰ ਹਿਰਦੇ ਵਿਚ ਵਸਾਉਂਦੇ ਤੇ ਦੈਵੀ ਸ਼ਕਤੀ ਦਾ ਰਸ ਮਾਣਦੇ ਹਨ, ਖੁਸ਼ ਰਹਿੰਦੇ ਹਨ। ਜਿਹੜੇ ਮਨੁੱਖ ਢਿਲੜ ਢੱਗੇ ਹਨ ਆਲਸੀ; ਗੁਰੂ ਦਾ ਉਪਦੇਸ਼, ਨਾ ਸੁਣਨ ਮੰਨਣ ਕਰਕੇ ਨਿਰਧਨ ਹਨ; ਆਪਣੇ ਉੱਚੇ ਪੰਥ ਦਾ ਅਭਿਮਾਨ ਕਰਦੇ ਹਨ ਜਾਂ ਆਪਣੇ ਘਰ ਪਰਵਾਰ ਵਿਚ ਚਾਕਰਾਂ ਵਾਂਗ ਖਚਿਤ ਹਨ, ਮਨਮਤ ਵਰਤਦੇ ਹਨ। ਉਹ ਲਾਹਾ ਨਹੀਂ ਲੈ ਸਕਦੇ ਚੰਗੇ ਪੱਖ ਦਾ, ਵਿਛੋੜਾ ਸਹਿੰਦੇ ਰਹਿੰਦੇ ਹਨ।

ਜਿਗਿਆਸੂ ਦੀ ਤਾਂ ਇਹੀ ਭਾਵਨਾ ਬਣਦੀ ਹੈ ਕਿ ਜੇ ਸਤਿਗੁਰੂ ਜੀ ਦੇ ਪਵਿੱਤਰ ਉਪਦੇਸ਼ ਦੀ ਵਰਖਾ ਹੋਵੇ ਤਾਂ ਉਸ ਕਲਿਆਣਕਾਰੀ ਉਪਦੇਸ਼ ਦਾ ਲਾਹਾ ਲੈਣ ਦੀ ਮਨੁੱਖ ਖੁਸ਼ੀ ਪ੍ਰਾਪਤ ਕਰ ਸਕੇ।

# ਗੁਰਮੰਤ੍ਰ ਰਿਦੈ ਚਿਤਾਰਿ

ਮੰਤਰ ਦੀ ਪ੍ਰੰਪਰਾ ਵੈਦਿਕ ਕਾਲ ਤੱਕ ਜਾਂਦੀ ਹੈ। ਧਰਮ ਗ੍ਰੰਥਾਂ ਅਨੁਸਾਰ ਅਤੇ ਸਾਧਕਾਂ ਦੇ ਤਜ਼ਰਬਿਆਂ ਦੇ ਅਧਾਰ ਉਤੇ ਇਹ ਕਿਹਾ ਜਾ ਸਕਦਾ ਹੈ ਕਿ ਭਗਤੀ ਪੂਰਵਕ ਉਪਾਸਨਾ ਕਰਨ ਨਾਲ, ਮੰਤਰ ਸਿਧੀ ਹੋ ਜਾਂਦੀ ਹੈ। ਕੁਦਰਤੀ ਗੱਲ ਹੈ ਕਿ ਜੇ ਮੰਤਰ ਸਿਧੀ ਹੋਵੇਗੀ ਤਾਂ ਉਸਦਾ ਫਲ ਵੀ ਪ੍ਰਾਪਤ ਹੋਵੇਗਾ।

ਮੰਤਰ ਕੇਵਲ ਗੁਰੂ ਕੋਲੋਂ ਹੀ ਲੈਣਾ ਹੁੰਦਾ ਹੈ। ਹਿੰਦੀ ਵਿਸ਼ਵ ਕੋਸ਼ ਵਿੱਚ ਸ਼ਾਸਤਰਾਂ ਦੇ ਅਧਾਰ ਉਤੇ ਇਸ ਦੀ ਵਿਆਖਿਆ ਕਰਦਿਆਂ ਹੋਇਆਂ ਲਿਖਿਆ ਹੈ,

"ਜੇ ਕੋਈ ਗੁਰੂ ਤੋਂ ਮੰਤਰ ਨਾ ਲੈ ਕੇ ਪੁਸਤਕ ਆਦਿ ਦੇਖ ਕੇ ਮੰਤਰ ਲੈਂਦਾ ਹੈ ਤਾਂ ਉਸਨੂੰ ਨਰਕ (ਪ੍ਰਾਪਤ) ਹੁੰਦਾ ਹੈ। ਉਸ ਦੀ ਮੁਕਤੀ ਹਜ਼ਾਰਾਂ ਮਨਵੰਤਰਾਂ (ਮਨਵੰਤਰ, ਮਨੂ ਦੇ ਰਾਜ ਦਾ ਸਮਾਂ ਹੁੰਦਾ ਹੈ। ਪੁਰਾਣਾਂ ਅਨੁਸਾਰ ਇਹ ਯੁਗਾਂ ਦੀਆਂ ੭੧ ਚੌਕੜੀਆਂ ਦੇ ਬਰਾਬਰ ਹੈ ਅਰਥਾਤ ੩੧੧, ੪੪੮੦੦੦ ਸਾਲ) ਨਾਲ ਵੀ ਨਹੀਂ ਹੁੰਦੀ।" ਸੋ ਗੁਰੂ ਕੋਲੋਂ ਮੰਤਰ ਲੈ ਕੇ ਉਸਦਾ ਜਾਪ ਕਰਨ ਦਾ ਹੀ ਲਾਭ ਹੈ। ਗੁਰਮੰਤਰ ਤੇ ਗੁਰੂ ਦੀਖਿਆ ਲੈਣ ਵਾਲੇ ਵਿਅਕਤੀ ਲਈ ਜਿਸ ਨੇ ਮੰਤਰ ਦੀ ਦੀਕਸ਼ਾ ਨਹੀਂ ਲਈ, ਉਸ ਕੋਲੋਂ ਅੰਨ-ਜਲ ਛਕਣ ਦਾ ਵੀ ਦੋਸ਼ ਹੈ। ਮਤਸ ਸੂਕਤੀ ਅਨੁਸਾਰ:

ਅਦੀਕਸ਼ਿਤਾਨਾਂ ਮਰਤਯਾਨਾਂ ਦੋਸੰ ਸ਼ਰਣੁ ਵਰਾਨਨੇ।

...... ...... ...... ...... ...... ...... ...... ......

*ਤਤਕ੍ਰਿਤੰ ਤਸਯ ਵਾ ਸਰਾਧੰ ਸਰਵੇ ਯਾਤਿ ਅਧੋਗਤਿਮ।*

ਇਸ ਅਧੋਗਤੀ ਤੋਂ ਬਚਣ ਦੀ ਸਿੱਖਿਆ ਦੇਂਦੇ, ਸਤਿਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ:

ਜਾਕੀ ਰਹਿਤ ਨ ਜਾਣੀਐ ਗੁਰ ਮੰਤ੍ਰ ਨਹੀਂ ਚੀਤ।
ਤਾਂਕਾ ਭੋਜਨ ਖਾਇ ਕੈ ਵਿਸਰੈ ਹਰਿ ਸਿਉਂ ਪ੍ਰੀਤ।

ਸਤਿਗੁਰੂ ਰਾਮ ਸਿੰਘ ਜੀ ਰਹਿਤਨਾਮੇ ਵਿਚ ਪੁੱਛਕੇ ਭਜਨ, ਨਾ ਕਰਨ ਵਾਲੇ ਦੀ ਲੋਕ ਪਰਲੋਕ ਵਿਚ ਦੁਰਗਤੀ ਹੋਣ ਬਾਰੇ ਲਿਖਦੇ ਹਨ:

"ਜੋਂ ਕੋਈ ਭਜਨੁ ਪੁੱਛਕੇ ਨ ਕਰੂਗਾ, ਉਸ ਦਾ ਮੂਹ ਦੋਹੀਂ ਜਹਾਨੀ ਕਾਲਾ ਹੋਊਗਾ।" ਏਥੇ ਪੁਛੱਕੇ ਭਜਨ ਕਰਨ ਦਾ ਭਾਵ ਇਹ ਹੈ ਕਿ ਭਜਨ ਗੁਰੂ ਤੋਂ ਪੁੱਛ ਕੇ ਕਰਨਾ ਹੈ ਵੇਖਾ ਵੇਖੀ ਪੜ੍ਹ-ਸੁਣ ਕੇ ਨਹੀਂ ਕਰਨ ਲਗ ਜਾਣਾ।

ਸਤਿਗੁਰੂ ਜਗਜੀਤ ਸਿੰਘ ਜੀ ਸਦਾ ਭਜਨ ਪੁੱਛਣ ਲਈ ਉਪਦੇਸ਼ ਕਰਦੇ ਰਹਿੰਦੇ ਹਨ। ਆਪ ਉਹ ਕਦੀ ਉਸ ਘਰ ਦਾ ਭੋਜਨ ਛਕਣਾ ਪ੍ਰਵਾਨ ਨਹੀਂ ਕਰਦੇ ਜਿਸਨੇ, ਪੂਰੇ ਗੁਰ ਕੀ ਪੂਰੀ ਦੀਖਿਆ, ਨਾ ਲਈ ਹੋਵੇ, ਭਾਵੇਂ ਕੋਈ ਆਪ ਜੀ ਤੇ ਕਿੰਨੀ ਹੀ ਸ਼ਰਧਾ ਰੱਖਦਾ ਹੋਵੇ ਜਿੰਨਾ ਚਿਰ ਉਹ ਭਜਨ ਨਹੀਂ ਪੁੱਛਦਾ ਉਸਦਾ ਅੰਨ ਜਲ ਗ੍ਰਹਿਣ ਨਹੀਂ ਕੀਤਾ ਜਾਂਦਾ ਹੈ।

ਸਤਿਜੁਗ ਵਿਚ ਵੈਦਿਕ ਮੰਤਰ ਸਫਲ ਸਨ ਪਰ ਹੁਣ ਸਾਰੇ ਮ੍ਰਿਤ ਹੋ ਗਏ ਹਨ। ਪਹਿਲਾਂ ਮੰਤਰ ਦੇਣ ਵਾਲਾ ਗੁਰੂ ਵੀ ਬ੍ਰਾਹਮਣ ਨੂੰ ਸਮਝਿਆ ਜਾਂਦਾ ਸੀ। ਚਾਰ ਗੁਣਾਂ ਦਾ ਧਾਰਨੀ-ਇੰਦਰੀਆ ਨੂੰ ਜਿੱਤਣ ਵਾਲਾ, ਸਤਿਵਾਦੀ, ਸ਼ਾਂਤਚਿਤ, ਪਿਤਾ ਮਾਤਾ ਦੇ ਹਿੱਤ ਵਿੱਚ ਲਗਿਆ ਹੋਇਆ-ਬ੍ਰਾਹਮਣ ਮੰਤਰ ਦੇ ਸਕਦਾ ਸੀ। ਉਹ ਮੰਤਰ ਪ੍ਰਦਾਨ ਕਰਕੇ ਉਧਾਰ ਕਰਾ ਸਕਦਾ ਸੀ।

ਸਮੇਂ ਨਾਲ ਬ੍ਰਾਹਮਣਾਂ ਵਿੱਚ ਗਿਰਾਵਟ ਆ ਗਈ ਪਰ ਉਹ ਗੁਰੂ ਹੋਣਾ ਤੇ ਗੁਰਮੰਤਰ ਦੇਣਾ ਆਪਣਾ ਜਨਮ ਸਿੱਧ ਅਧਿਕਾਰ ਸਮਝਣ ਲੱਗੇ। ਤਾਂ ਹੀ ਭਗਤ ਕਬੀਰ ਨੇ ਇਹ ਕਹਿ ਕੇ ਉਹਨਾਂ ਦੀ ਨਿਖੇਧੀ ਕੀਤੀ।

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ।
ਅਰਝਿ ਉਰਝਿ ਕੈ ਪਚਿ ਮੂਆ ਚਾਰਹੁ ਬੇਦਹੁ ਮਾਹਿ।

ਪਰੰਪਰਾ ਅਨੁਸਾਰ ਉਪਯੁਕਤ ਗੁਰੂ ਤੋਂ ਮੰਤਰ ਲੈਣ ਲਗਿਆਂ ਇਹ ਵੀ ਧਿਆਨ ਰਖਿਆ ਜਾਏ ਕਿ ਉਦਾਸੀ, ਉਦਾਸੀ ਤੋਂ ਬਨਵਾਸੀ, ਬਨਵਾਸੀ ਤੋਂ, ਜਤੀ, ਜਤੀ ਤੋਂ, ਗ੍ਰਹਿਸਤੀ, ਗ੍ਰਹਿਸਤੀ ਤੋਂ, ਅਤੇ ਵੈਸ਼ਨਵ, ਵੈਸ਼ਨਵ ਤੋਂ ਗੁਰਮੰਤਰ ਲਵੇ।

ਗੁਰ ਮੰਤਰ ਲੈਣ ਵਾਲਾ ਸਿੱਖ ਜਾਂ ਸ਼ਿਸ਼ ਇਹ ਯਕੀਨਨ ਮੰਨੇ ਕਿ ਮੰਤਰ ਕੇਵਲ ਅੱਖਰ ਨਹੀਂ ਹਨ ਉਹ ਦੇਵਤਾ ਹਨ। ਉਹਨਾਂ ਨੂੰ ਅੱਖਰ ਸਮਝਣਾ ਅਭਗਤੀ ਹੈ, ਅਤੇ ਇੰਜ ਸਮਝਣ ਵਾਲਾ ਨਰਕ ਦਾ ਭਾਗੀ ਹੁੰਦਾ ਹੈ।

ਮੰਤਰ ਦਾ ਜਾਪ ਕਰਨਾ ਹੁੰਦਾ ਹੈ। ਹਿੰਦੀ ਵਿਸ਼ਵ ਕੋਸ਼ ਅਨੁਸਾਰ ਸਾਰ ਇਹ ਹੈ :

"ਜਿਸ ਮੰਤਰ ਦਾ ਜਾਪ ਕਰੇ ਉਸਨੂੰ ਪ੍ਰਕਾਸ਼ ਨਾ ਕਰੇ। ਉਸਨੂੰ ਹਮੇਸ਼ਾ ਗੁਪਤ ਰਖਣਾ ਹੋਵੇਗਾ। ਇਸ ਤਰ੍ਹਾਂ ਮੰਤਰ ਦੀ ਪ੍ਰਣਾਲੀ ਨਾਲ ਮੰਤਰ ਦਾ ਸੰਸਕਾਰ ਕਰਕੇ ਜੇ ਮੰਤਰ ਲਿਆ ਜਾਏ ਤਾਂ ਸਾਧੱਕ ਅਭੀਸ਼ਟ ਲਾਭ ਪ੍ਰਾਪਤ ਕਰਦਾ ਹੈ।"

ਇਹ ਕਹਿ ਕੇ, 'ਜਪੋ' ਉੱਚੀ ਉਚਾਰਨ ਕਰਕੇ- ਭਾਵੇਂ ਸਮੂਹਕ ਰੂਪ ਵਿੱਚ ਬੋਲਣ ਨਾਲ ਮੰਤਰ, ਨਾ ਮੰਤਰ ਰਹਿ ਜਾਂਦਾ ਹੈ ਨਾ ਜਪਿਆ ਸਮਝਿਆ ਜਾਂਦਾ ਹੈ। ਨਾ ਹੀ ਜ਼ਬਾਨ ਹਿਲਾਉਣ ਬਿਨਾ ਉਸਦਾ ਕੋਈ ਲਾਭ ਹੁੰਦਾ ਹੈ।

ਸਤਿਗੁਰੂ ਅਮਰ ਦਾਸ ਜੀ ਨੇ ਬਾਣੀ ਵਿਚ ਗੁਪਤ ਨਾਮ ਜਪਣ ਬਾਰੇ ਲਿਖਿਆ ਹੈ:

ਗੁਪਤਾ ਨਾਮੁ ਵਰਤੈ ਵਿਚਿ ਕਲਜੁਗ,
ਘਟਿ ਘਟਿ ਹਰਿ ਭਰਪੂਰਿ ਰਹਿਆ।

ਕਿਉਂਕਿ ਮੰਤਰ ਗੁਪਤ ਰਖਣਾ ਹੁੰਦਾ ਹੈ , ਇਸੇ ਕਰਕੇ ਇਹ ਕੰਨ ਵਿਚ ਦਿੱਤਾ ਜਾਂਦਾ ਹੈ। ਜਿਵੇਂ ਗੁਰਬਾਣੀ ਵਿੱਚ ਆਇਆ ਹੈ:

ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤ੍ਰੁ ਦੀਓ ਹਰਿ ਕਾਨ।

ਪ੍ਰਭਾਤੀ ਮਹਲਾ-੪

ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ
ਮੰਤ੍ਰ ਦੀਓ ਗੁਰ ਕਾਨ। ਕਾਨੜਾ ਮਹਲਾ-੫

ਗੁਰੂ ਦਾ ਦਿਤਾ ਨਾਮ ਹੀ ਗੁਰਮੰਤਰ ਹੈ। ਸਾਧਾਂ ਦੇ ਸੰਗ ਵਿੱਚ ਇਸਦਾ ਹੀ ਜਾਪ ਕੀਤਾ ਜਾਂਦਾ ਹੈ।

ਸਾਧ ਸੰਗਿ ਜਪਿਓ ਭਗਵੰਤੁ।
*ਕੇਵਲ ਨਾਮ ਦੀਓ ਗੁਰਿ ਮੰਤੁ। -ਮਹਲਾ ੫*

ਅਤੇ ਉਸ ਗੁਰਮੰਤਰ ਨੂੰ ਲੈ ਕੇ ਉਸ ਦਾ ਜਾਪ ਕਰਕੇ ਪ੍ਰਾਪਤ ਹੋਣ ਵਾਲੇ ਫਲ ਬੇਅੰਤ ਹਨ। ਇਸ ਬਾਰੇ ਸਤਿਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿਚ ਲਿਖਿਆ ਹੈ,

-ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ।
ਇਹ ਆਸਰ ਪੂਰਨ ਭਏ ਕਾਮ।

ਸਿਖੀ ਪਰੰਪਰਾ ਅਨੁਸਾਰ ਚੁਅਖਰੇ ਦਾ ਭਜਨ (ਸਿਮਰਨ) ਕਰਨ ਦਾ ਹੁਕਮ ਹੈ। ਇਸ ਮੰਤਰ ਨੂੰ, ਭਾਈ ਗੁਰਦਾਸ ਜੀ, ਹਰ ਜੁਗ ਦਾ ਇੱਕ ਇੱਕ ਅੱਖਰ ਲੈ ਕੇ- ਸਤਿਜੁਗ ਤੋਂ 'ਵ' ਦੁਆਪਰ ਤੋਂ 'ਹ' ਤ੍ਰੇਤਾ ਤੋਂ 'ਰ' ਤੇ ਕਲਜੁਗ 'ਗ' ਤੋਂ ਤਰਤੀਬ ਦੇ ਕੇ ਬਣਿਆਂ ਲਿਖਦੇ ਹਨ। ਸਤਿਗੁਰ ਰਾਮ ਸਿੰਘ ਜੀ ਦੇ ਸਮੇਂ ਤੋਂ ਅਤੇ ਉਸਤੋਂ ਬਾਅਦ ਦੇ ਕਈ ਭਜਨੀਕ ਸਿਖਾਂ ਦੇ ਬਚਨ ਨਾਮਧਾਰੀ ਪਰੰਪਰਾ ਵਿਚ ਪ੍ਰਚਲਤ ਹਨ ਜਿੰਨਾਂ ਨੇ ਏਸੇ ਚੁਅਖਰੇ ਦਾ ਜਾਪ ਕਰਕੇ ਰਿਧੀਆਂ ਸਿਧੀਆਂ ਪ੍ਰਾਪਤ ਕੀਤੀਆਂ। ਉਹਨਾਂ ਦੇ ਬਚਨ ਸਤਿ ਹੁੰਦੇ ਸਨ। ਵਰਤਮਾਨ ਸਮੇਂ ਗੁਰਸਿਖਾਂ ਵਿੱਚ ਚੁਅਖਰੇ ਦਾ ਸਿਮਰਨ ਕਰਨ ਦੀ ਪਰੰਪਰਾ ਕਾਇਮ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨੂੰ ਮੰਨਦੇ ਹੋਏ ਕਈ ਸਿੱਖ ੮-੮ ਘੰਟੇ ਰੋਜ਼ ਗੁਰਮੰਤਰ ਦਾ ਜਾਪ ਜਪਦੇ ਹਨ। ੧੯ ਸਥਾਨਾਂ ਤੇ ਭਜਨ (ਚੁਅਖਰੇ ਦਾ ਜਾਪ) ਦੀਆਂ ਨਿਰੰਤਰ ਵਰਨੀਆਂ ਚੱਲ ਰਹੀਆਂ ਹਨ।

ਸਤਿਗੁਰੂ ਸੱਚੇ ਪਾਤਸ਼ਾਹ ਜੀ, ਮਨੁਖ ਮਾਤਰ ਦੇ ਭਲੇ ਲਈ, ਸਤਿਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਆਇਆ ਉਪਦੇਸ਼ ਦੇਂਦੇ ਹਨ:

ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ।
ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰ।

-ਮਾਰੂ ਮਹਲਾ ੫

ਕਿਉਂਕਿ ਮੰਤਰ ਦੀ ਪਰੰਪਰਾ ਅਨੁਸਾਰ ਦੂਜੇ ਦੇ ਮੰਤਰ ਨਾਲੋਂ ਆਪਣੇ ਮੰਤਰ ਨਿਹਫਲ ਸਮਝਣਾ ਅਭਗਤੀ ਹੈ ਸੋ ਆਪਣੇ ਗੁਰਮੰਤਰ ਦਾ ਸਿਮਰਨ ਕਰਨਾ ਹੀ ਕਲਿਆਣਕਾਰੀ ਹੈ।

# ਦੋਇ ਕਰ ਜੋਰਿ ਕਰਉ ਅਰਦਾਸਿ

ਅਰਦਾਸ ਮੁਰਾਦ ਮੰਗਣ ਦੀ ਕਿਰਿਆ ਹੈ। ਜੀਵ ਵਿਚ ਕਮੀਆਂ ਕਮਜ਼ੋਰੀਆਂ ਹਨ, ਉਸਦੀਆਂ ਅਪੂਰਨ ਲੋੜਾਂ ਹਨ। ਉਸਦੇ ਅਧੂਰੇ ਮਚਲਦੇ ਚਾਅ ਹਨ, ਉਸ ਦੇ ਦੂਰ ਦੇ ਉੱਚੇ ਨਿਸ਼ਾਨੇ ਹਨ, ਉਸਨੇ ਜ਼ਿੰਦਗੀ ਵਿਚ ਬੜਾ ਕੁਝ ਕਰਨ ਲਈ ਸੋਚਿਆ ਵਿਚਾਰਿਆ ਹੈ, ਉਸ ਲਈ ਸਾਧਨ ਜੁਟਾਏ ਹਨ, ਤਿਆਰੀ ਕੀਤੀ ਹੈ। ਉਸ ਲਈ ਉਹ ਕਰਮ ਵੀ ਕਰਦਾ ਹੈ ਪਰ ਪ੍ਰਾਪਤੀ ਬਹੁਤੀ ਵਾਰ ਉਸਦੇ ਅਨੁਕੂਲ ਨਹੀਂ ਹੁੰਦੀ ਜਾਂ ਉਹ ਪ੍ਰਾਪਤੀ ਲਈ ਵਿਸ਼ੇਸ਼ ਉੱਦਮ ਕਰਦਾ ਵੀ ਉਸ ਦੇ ਸਿੱਟੇ ਬਾਰੇ ਦੁਬਿਧਾ ਵਿਚ ਪਿਆ ਰਹਿੰਦਾ ਹੈ। ਤਾਂ ਉਹ ਆਪਣੇ ਅੰਦਰ ਦੇ ਟਿਕਾਅ ਲਈ, ਅਧੀਨਗੀ ਪ੍ਰਗਟ ਕਰਨ ਲਈ ਤੇ ਨਿਮਰਤਾ ਸਹਿਤ ਮਿਲੀ ਦਾਤ ਨੂੰ ਸਵੀਕਾਰ ਕਰਨ ਲਈ ਅਰਦਾਸ ਕਰਦਾ ਹੈ।

ਅਰਦਾਸ ਕਰਨ ਵੇਲੇ ਬਾਹਰ ਮੁਖੀ ਖਲਾਰੇ ਨਾਲੋਂ-ਟੁੱਟਣ ਤੇ ਅੰਤਰਮੁਖੀ ਹੋਣ ਤੇ ਇਕਾਗਰ ਹੋਣ ਦੀ ਲੋੜ ਹੈ। ਸ਼ੁਧ ਪਵਿੱਤਰ ਭਾਵਨਾ ਨਾਲ ਜੁੜ ਕੇ ਗਲ ਵਿਚ ਪੱਲਾ ਪਾ ਕੇ ਦੋਵੇਂ ਹੱਥ ਜੋੜਕੇ ਅਧਮੁੰਦੇ ਨੇਤਰਾਂ ਨਾਲ ਅਰਦਾਸ ਕਰਨੀ ਬਣਦੀ ਹੈ।

ਅਰਦਾਸ ਕਰਨਾ ਕੋਈ ਮੰਗ ਪੱਤਰ ਪੇਸ਼ ਕਰਨਾ ਨਹੀਂ, ਨਾ ਆਪਣੀਆਂ ਅਧੂਰੀਆਂ ਖ਼ਾਹਸ਼ਾਂ ਦੀ ਪੂਰਤੀ ਲਈ ਉਸਦੀ ਲੰਮੀ ਸੂਚੀ ਪੇਸ਼ ਕਰਨਾ ਹੈ। ਇਸ ਤਰ੍ਹਾਂ ਕਰਨ ਨਾਲ ਤਾਂ ਸਗੋਂ ਦੁਨਿਆਵੀ ਲੈ ਦੇ ਦਾ ਸਿਲਸਲਾ ਹੀ ਸਾਹਮਣੇ ਆਉਂਦਾ ਲਗਦਾ ਹੈ। ਇੰਜ ਲਗਦਾ ਹੈ ਕਿ ਉਹ ਕਿਸੇ ਦਫ਼ਤਰ ਵਿਚ ਅਰਜ਼ੀ ਦੇ ਰਿਹਾ ਹੋਵੇ ਤੇ ਨਾ ਮਿਲਣ ਤੇ ਗੁੱਸਾ, ਰੋਸਾ, ਨਿਰਾਸਤਾ ਪ੍ਰਗਟ ਕਰ ਰਿਹਾ ਹੋਵੇ।

ਅਰਦਾਸ ਤਾਂ ਸ਼ੁਕਰਾਨਾ ਹੈ ਦੇਣ ਵਾਲੇ ਦਾਤਾਰ ਦਾ। ਜੇ ਇੰਜ ਸੋਚ ਲਿਆ ਜਾਵੇ ਕਿ ਜਿੰਨਾਂ ਕੁਝ ਮਨੁੱਖ ਨੂੰ ਮਿਲਿਆ ਹੈ ਉਸ ਦੇ ਯੋਗ ਕੇਵਲ ਉਹ ਹੀ ਨਹੀਂ ਹੋਰ ਵੀ ਬਹੁਤ ਸਾਰੇ ਉਹ ਕੁਝ ਪ੍ਰਾਪਤ ਕਰਨ ਦੇ ਯੋਗ ਹਨ, ਫਿਰ ਉਸ ਨੂੰ ਹੀ ਕਿਉਂ ਮਿਲਿਆ? ਇਹ ਦੇਣਹਾਰ ਦੀ ਕਿਰਪਾ ਹੈ।

ਮਨੁੱਖ ਇਹ ਸੋਚ ਕੇ ਆਪਣੀ ਪ੍ਰਾਪਤੀ ਦਾ ਮਾਣ ਨਾ ਕਰੇ ਕਿ ਇਹ ਉਸਦੀ ਮਿਹਨਤ-ਮੁਸ਼ੱਕਤ, ਦਨਾਈ, ਸਿਆਣਪ, ਤੇ ਅਕਲਮੰਦੀ ਦੀ ਦੇਣ ਹੈ। ਮਿਹਨਤ ਮੁਸ਼ੱਕਤ ਕਿਸੇ ਵੀ ਕਾਰਖਾਨੇਦਾਰ, ਠੇਕੇਦਾਰ, ਮਾਲਕ ਤੋਂ ਵੱਧ ਕਾਮੇ ਤੇ ਮਜ਼ਦੂਰ ਕਰਦੇ ਹਨ। ਉਹ ਭਾਵੇਂ ਫੈਕਟਰੀਆਂ ਵਿਚ ਕੰਮ ਕਰ ਰਹੇ ਹੋਣ, ਸੜਕਾਂ ਲਈ ਰੋੜੀ ਕੁੱਟ ਰਹੇ ਹੋਣ, ਮਿੱਟੀ ਪੁੱਟ ਰਹੇ ਹੋਣ, ਭਾਰ ਢੋ ਰਹੇ ਹੋਣ ਜਾਂ ਕੋਈ ਹੋਰ ਕੰਮ ਕਰ ਰਹੇ ਹੋਣ। ਕਈ ਵਾਰ ਉਹਨਾਂ ਦੇ ਅਬੋਧ ਬੱਚੇ ਧੁੱਪੇ ਭੁੰਜੇ ਪਏ ਰਹਿੰਦੇ ਹਨ ਉਹ ਮਜ਼ਦੂਰੀ ਕਰੀ ਜਾਂਦੇ ਹਨ। ਸਿਆਣਪ ਵੀ ਕਿਸੇ ਦੀ ਕੰਮ ਨਹੀਂ ਆਉਂਦੀ ਕਿਉਂਕਿ ਜਿਸਦੀ ਕੋਠੀ ਦਾਣੇ ਉਸਦੇ ਕਮਲੇ ਵੀ ਸਿਆਣੇ। ਇਕ ਵੱਡੀ ਸ਼ੂਗਰ ਮਿਲ ਦੇ ਮਾਲਕ ਦੀ ਔਲਾਦ, ਚੀਫ਼ ਇੰਜੀਨੀਅਰ ਤੇ ਹੋਰ ਨੌਕਰੀ ਕਰਨ ਵਾਲਿਆਂ ਦੀ ਔਲਾਦ ਨਾਲੋਂ ਪੜ੍ਹਾਈ ਵਿਚ ਪਛੜੀ ਰਹਿੰਦੀ ਸੀ ਪਰ ਉਸਦੀ ਦਲੀਲ ਸੀ ਕਿ ਉਹ, ਪੜ੍ਹੇ ਲਿਖੇ ਨੌਕਰ ਰੱਖ ਲਵੇਗਾ।

ਅਕਲਾਂ ਵੀ ਅਹੁਦਿਆਂ ਦੇ ਸੁਖ ਨਹੀਂ ਦੇ ਸਕਦੀਆਂ, ਸੋ ਜਿਸ ਨੇ ਦਿੱਤਾ ਹੈ ਉਸ ਨੇ ਪਤਾ ਨਹੀਂ ਕਿਨ੍ਹਾਂ ਬੀਤੇ ਦੇ ਚੰਗੇ ਕਰਮਾਂ ਕਰਕੇ, ਕਿਰਪਾ ਕਰਕੇ ਦਿੱਤਾ ਹੈ। ਸੋ ਉਸਦਾ ਸ਼ੁਕਰਾਨਾਂ ਕਰਨਾ ਬਣਦਾ ਹੈ ਕਿ "ਹੇ ਅਕਾਲ ਪੁਰਖ! ਤੂੰ ਮੈਨੂੰ ਮੇਰੀ ਸਮਝ ਸਮਰੱਥਾ ਤੋਂ ਵੱਧ ਦਿੱਤਾ ਹੈ ਤੇਰੇ ਅੱਗੇ ਅਰਦਾਸ ਹੈ ਕਿ ਤੇਰੀ ਬਖਸ਼ਸ਼ ਬਣੀ ਰਹੇ, ਦੇਣ ਲਈ ਤੇਰਾ ਸ਼ੁਕਰਾਨਾ।"

ਦਿੱਲੀ ਦੇ ਸੂਬਾ ਸੁਖਦੇਵ ਸਿੰਘ ਨੇ ਦੱਸਿਆ ਕਿ ਉਹਨਾਂ ਨੇ ਛੋਟੇ ਹੁੰਦਿਆ ਪਿਤਾ ਜੀ ਨਾਲ ਅਰਦਾਸ ਵਿਚ ਸ਼ਾਮਲ ਹੋ ਜਾਣਾ ਅਤੇ ਬਾਦ ਵਿਚ ਕਹਿਣਾ " ਪਾਪਾ ਜੀ ਸਤਿਗੁਰੂ ਜੀ ਕੋਲੋਂ ਧਨ ਪਦਾਰਥ ਮੰਗਿਆ ਕਰੋ ਉਹ ਤੁਸਾਂ ਮੰਗਿਆ ਹੀ ਨਹੀਂ।" ਉਹਨਾਂ ਅਗੋਂ ਕਹਿਣਾ " ਸਤਿਗੁਰੂ ਸੱਚੇ ਪਾਤਸ਼ਾਹ ਕੋਲੋਂ ਕੋਈ ਵਸਤੂ ਨਹੀਂ, ਬਲ-ਬੁਧ ਤੇ ਬਖਸ਼ਸ਼ ਮੰਗਿਆਂ ਸਾਰਾ ਕੁਝ ਵਿੱਚੇ ਆ ਜਾਂਦਾ ਹੈ।" ਉਹਨਾਂ ਨੂੰ ਬਾਅਦ ਵਿਚ ਇਸ ਗੱਲ ਦੀ ਸਮਝ ਆਈ ਹੈ।

ਅਰਦਾਸ ਵਿਚ ਬਖਸ਼ਸ਼ ਦੇ ਨਾਲ ਧਨ ਪਦਾਰਥ ਤਾਂ ਮੰਗਣਾ ਹੈ ਪਰ ਉਹ ਨਹੀਂ ਜਿਹੜਾ ਢਲਦਾ ਪਰਛਾਵਾਂ ਹੈ। ਕਿਉਂਕਿ ਉਸਨੇ ਸਥਾਨ ਬਦਲਣਾ ਹੈ। ਭਾਰਤ ਦੇਸ਼ ਦੀ ਵੰਡ ਹੋਈ। ਕਈ ਕੇਵਲ ਤਿੰਨਾਂ ਕਪੜਿਆਂ ਵਿਚ ਹੱਦ ਪਾਰ ਕਰਕੇ ਆਏ। ਕਈ ਓਧਰ ਸ਼ਾਹੂਕਾਰ, ਜ਼ਿਮੀਂਦਾਰ ਸਨ ਏਧਰ ਉਹਨਾਂ ਦੇ ਉਹ ਰੰਗ ਢੰਗ ਨਹੀਂ ਰਹੇ। ਪਰ ਏਧਰ ਆ ਕੇ ਕਈ ਐਸੇ ਵਿਅਕਤੀ ਸਰਮਾਏਦਾਰ ਬਣ ਗਏ ਜਿਹੜੇ ਓਧਰ ਡੰਗ-ਮ-ਡੰਗੀ ਗੁਜ਼ਾਰਾ ਕਰਦੇ ਸਨ। ਉਹਨਾਂ ਨੂੰ ਅਰਦਾਸ ਵਿਚ ਸ਼ੁਕਰਾਨਾ ਕਰਦੇ ਰਹਿਣ ਦੀ ਲੋੜ ਹੈ ਤੇ ਨਾਲ ਹੀ ਸਭ ਨੂੰ ਜਿਹੜਾ ਧਨ ਮੰਗਣ ਦੀ ਲੋੜ ਹੈ ਉਸ ਬਾਰੇ ਪੰਜਵੇਂ ਪਾਤਸ਼ਾਹ ਨੇ ਲਿਖਿਆ ਹੈ :-

ਅਰਦਾਸਿ ਕਰੀ ਪੂਰੇ ਗੁਰ ਪਾਸਿ।। ਨਾਨਕੁ ਮੰਗੈ ਹਰਿ ਧਨੁ ਰਾਸਿ।।

ਕਿਸੇ ਕੰਮ ਦੇ ਵਿਗੜਨ ਜਾਂ ਸੌਰਨ ਦੀ ਜ਼ਿੰਮੇਵਾਰੀ ਆਪਣੇ ਤੇ ਲਈ ਜਾਵੇ ਨਾ ਕਿ ਆਪਣਾ ਬਚਾਅ ਕੀਤਾ ਜਾਏ। ਇਸ ਨਾਲ ਦੁਖ - ਸੁਖ ਵੀ ਪ੍ਰਭਾਵਿਤ ਕਰਦਾ ਹੈ, ਨਿਰਾਸ਼ਾ ਜਾਂ ਹੰਕਾਰ ਵੀ ਪੈਰ ਪਾਉਂਦੇ ਹਨ। ਇਸ ਦੀ ਥਾਂ ਤੇ ਇਹ ਕਹਿਣਾ ਬਣਦਾ ਹੈ ਕਿ ਜੋ ਹੈ ਸੋ ਤੇ ਤੇਰਾ ਹੈ ਸੋ ਤੇਰੇ ਅੱਗੇ ਹੀ ਅਰਦਾਸ ਹੈ :-

- ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ।।
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ।।
- ਤੂ ਠਾਕੁਰ ਤੁਮ ਪਹਿ ਅਰਦਾਸਿ।। ਜੀਉ ਪਿੰਡੁ ਸਭੁ ਤੇਰੀ ਰਾਸਿ।।

-ਮਹਲਾ ੫

ਜਦੋਂ ਇਹ ਮੰਨ ਲਈਏ ਇਹ ਸਰੀਰ ਤੇਰਾ ਦਿੱਤਾ ਹੈ। ਤੂੰ ਹੀ ਸਾਡਾ ਮਾਤਾ ਪਿਤਾ ਹੈ। ਅਸੀਂ ਤੇਰੇ ਬੱਚੇ ਹਾਂ। ਤੇਰੀ ਕਿਰਪਾ ਨਾਲ ਘਨੇਰੇ ਸੁਖ ਪ੍ਰਾਪਤ ਹੋਏ ਹਨ। ਤੇਰਾ ਕੋਈ ਅੰਤ ਨਹੀਂ ਪਾ ਸਕਦਾ ਕਿਉਂਕਿ ਤੂੰ ਉਚੇ ਤੋਂ ਵੀ ਉੱਚਾ ਹੈਂ। ਸਾਰੀ ਸ੍ਰਿਸ਼ਟੀ ਤੇਰੇ ਸੂਤਰ ਵਿਚ ਬੱਧੀ ਹੋਈ ਹੈ। ਤੇਰਾ ਹੀ ਨੇਮ ਤੇ ਵਿਧਾਨ ਚਲਦਾ ਹੈ। ਜਿਹੜਾ ਤੇਰਾ ਹੋ ਗਿਆ ਸੁਖੀ ਰਿਹਾ। ਤੇਰੀ ਗਤ ਮਿਤ ਨੂੰ ਹੋਰ ਕੋਈ ਨਹੀਂ ਕੇਵਲ ਤੂੰ ਹੀ ਜਾਣਦਾ ਹੈਂ। ਅਸੀਂ ਤੇਰੇ ਤੋਂ ਵਾਰੇ ਵਾਰੇ ਜਾ ਸਕਦੇ ਹਾਂ, ਬਲਿਹਾਰ ਜਾ ਸਕਦੇ ਹਾਂ ਤਾਂ ਅਸੀਂ ਸੁਖ ਤੇ ਸੌਖ ਪ੍ਰਾਪਤ ਕਰ ਲੈਂਦੇ ਹਾਂ।

ਸੰਸਾਰ ਵਿਚ ਚਾਨਣਾ ਤੇ ਹਨੇਰਾ ਪੱਖ ਦੋਵੇਂ ਹਨ। ਮਨੁੱਖ ਦੇ ਵੀ ਮਿੱਤਰ ਤਾਂ ਹਨ ਹੀ, ਕਈ ਦੁਸ਼ਮਣ ਬਣ ਜਾਂਦੇ ਹਨ, ਉਹ ਈਰਖਾ ਕਰਦੇ ਹਨ, ਦਵੈਤ ਰੱਖਦੇ ਹਨ। ਉਸਦੀ ਨਿੰਦਿਆ ਚੁਗਲੀ ਕਰਦੇ ਹਨ ਉਸਨੂੰ ਨੁਕਸਾਨ ਪਹੁੰਚਾਉਂਦੇ ਹਨ। ਇਸਦਾ ਮਨੁੱਖ ਦੇ ਮਨ ਤੇ ਵੀ ਬੁਰਾ ਪ੍ਰਭਾਵ ਪੈਂਦਾ ਹੈ। ਉਹ ਥਿਰ ਨਹੀਂ ਰਹਿ ਸਕਦਾ। ਐਸਾ ਦੁਰਪ੍ਰਭਾਵ ਰੱਖਣ ਵਾਲਾ ਜੇ ਤੁਹਾਡੀ ਸੰਗਤ ਦਾ ਖਹਿੜਾ ਵੀ ਨਾ ਛਡਣਾ ਚਾਹੇ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ

ਅਰਦਾਸ ਕਰੋ ਐਸਾ ਵਿਅਕਤੀ ਸੰਗਤ ਵਿਚ ਆਉਣ ਜੋਗਾ ਹੀ ਨਾ ਰਹੇ। ਪ੍ਰਭੂ ਜਦ ਕਿਰਪਾਲ ਹੋ ਜਾਵੇਗਾ ਤਾਂ ਐਸੇ ਵਿਅਕਤੀ ਤੋਂ ਬਚਾ ਲਵੇਗਾ। ਉਸਦੇ ਸੇਵਕ ਦਾ ਮੁਖ ਉਜਲ ਹੋਵੇਗਾ, ਭੈੜੇ ਬੰਦੇ ਦੀ ਬਦਨਾਮੀ ਹੋਵੇਗੀ :-

ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਇ ਕਿਰਪਾਲ।।
ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ।। -ਮਹਲਾ ੫

ਮਨ ਵਿਚ ਇਹ ਦ੍ਰਿੜਤਾ ਆਉਣੀ ਹੀ ਚਾਹੀਦੀ ਹੈ ਕਿ ਮਨੁੱਖਾਂ ਦੇ ਡਰ ਭੈ ਨੂੰ ਚੂਰ ਚੂਰ ਕਰਨ ਵਾਲੀ ਜੋ ਸ਼ਕਤੀ ਹੈ ਉਸ ਅਗੇ ਹੀ ਅਰਦਾਸ ਕਰਨੀ ਬਣਦੀ ਹੈ :-

ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ।।-ਮਹਲਾ ੫

ਮਨੁੱਖ ਦਾ ਹੰਕਾਰ ਉਸ ਨੂੰ ਸਰੀਰਕ ਤੇ ਬੁੱਧੀ ਬਲ ਤੋਂ ਅਗਾਂਹ ਨਹੀਂ ਸੋਚਣ ਦੇਂਦਾ। ਉਂਜ ਵੀ ਆਪਣੀ ਅਕਲ ਵੱਡੀ ਨਜ਼ਰ ਆਉਂਦੀ ਹੈ ਤੇ ਹੋਰਨਾਂ ਦੀ ਤੁੱਛ ਪਰ ਪਤਾ ਓਦੋਂ ਲਗਦਾ ਹੈ ਜਦੋਂ ਮਨੁੱਖ ਕਿਸੇ ਅਣਸੋਚੀ, ਅਣਚਾਹੀ ਮੁਸੀਬਤ ਵਿਚ ਫਸ ਜਾਂਦਾ ਹੈ। ਫਿਰ ਉਹ ਅਰਦਾਸ ਕਰਦਾ ਹੈ ਪਰਮ ਸੱਤਾ ਅੱਗੇ ਜਾਂ ਸਤਿਗੁਰੂ ਸੱਚੇ ਪਾਤਸ਼ਾਹ ਅਗੇ ਤਾਂ ਉਸਦੀ ਅਰਦਾਸ ਸੁਣੀ ਜਾਂਦੀ ਹੈ, ਉਸਦੇ ਕਸ਼ਟ ਦੀ ਨਵਿਰਤੀ ਹੁੰਦੀ ਹੈ। ਉਸਨੂੰ ਮੁਸੀਬਤ ਤੋਂ ਛੁਟਕਾਰਾ ਮਿਲਦਾ ਹੈ। ਪੁਰਾਣ ਕਥਾ ਅਨੁਸਾਰ ਹਾਥੀ ਤੇ ਤੰਦਵੇ ਦੀ ਲੜਾਈ ਵਿਚ ਹਾਥੀ ਦੀ ਸੁਣੀ ਗਈ। ਦਰੋਪਤੀ ਨੂੰ ਬੇਪੜਦ ਹੋਣੋ ਬਚਾਅ ਕੇ ਲੱਜਿਆ ਰੱਖੀ ਗਈ। ਸਿੱਖੀ ਸਾਖੀਆਂ ਅਨੁਸਾਰ ਭਾਈ ਤਿਲੋਕੇ ਦੀ ਕਿਰਪਾਨ ਨੇ ਲੋੜੀਂਦੇ ਰੂਪ ਵਿਚ ਵਿਖਾਈ ਦਿੱਤਾ। ਜੰਗਲ ਵਿਚ ਪਏ ਰਾਇ ਸਿੰਘ ਦਾ ਸ਼ੇਰ ਕੁਝ ਨਹੀਂ ਵਿਗਾੜ ਸਕਿਆ। ਸੋਕੇ ਦੇ ਮਾਰੇ ਮੀਂਹ ਦੀ ਇਕ ਇਕ ਕਣੀ ਨੂੰ ਤਰਸਦੇ, ਇੰਗਲੈਂਡ ਵਿਚ ਬਰਸਾਤ ਦੇ ਲੋੜਵੰਦਾਂ ਦੀ ਲੋੜ ਪੂਰੀ ਹੋਈ ਤੇ ਪੂਰੀ ਕਰਨ ਵਾਲੇ ਮੀਂਹ ਦੇ ਦੇਵਤੇ ਦਾ ਰੂਪ ਪੇਸ਼ ਕੀਤਾ।

ਕਮੀ ਅਰਦਾਸ ਕਰਨ ਵਾਲੇ ਜਾਂ ਉਸਦੀ ਭਾਵਨਾ ਵਿਚ ਰਹਿ ਜਾਂਦੀ ਹੈ, ਅਰਦਾਸ ਵਿਚ ਨਹੀਂ ਰਹਿੰਦੀ। ਜੇ ਅਸੀਂ ਸੱਚੇ ਦਿਲੋਂ ਅਰਦਾਸ ਕਰਦੇ ਹਾਂ ਤਾਂ ਵਡਿਆਈ ਮਿਲਦੀ ਹੈ ਤੇ ਸੰਸਾਰਕ ਤਪਸ਼ ਦੂਰ ਹੁੰਦੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਲਿਖਦੇ ਹਨ :-

ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ।।
ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ।।

ਅਰਦਾਸ ਕਰਨ ਦੀ ਜਾਚ ਇਕ ਦਿਨ ਵਿਚ ਨਹੀਂ ਆਉਂਦੀ। ਇਹ ਤਾਂ ਵਾਰ ਵਾਰ ਕਰਨ ਨਾਲ ਆਉਂਦੀ ਹੈ। ਸੁਚੇਤ ਰਹਿਣ ਦੀ ਕੋਸ਼ਿਸ਼ ਨਾਲ ਆਉਂਦੀ ਹੈ, ਕਿ ਆਪਣੇ ਵਾਸਤੇ ਕੁਝ ਨਹੀਂ ਮੰਗਣਾ, ਸੰਸਾਰਕ ਸੁਖ ਤੇ ਧਨ ਪਦਾਰਥ ਨਹੀਂ ਮੰਗਣਾ, ਸਰੀਰਕ ਵੀ ਨਹੀਂ, ਮਾਨਸਿਕ ਤੇ ਆਤਮਕ ਸੁਖ ਮੰਗਣਾ ਹੈ। ਮੰਗਣਾ ਹੈ ਇਕਾਗਰਤਾ ਨਾਲ। ਜੇ ਅਰਦਾਸ ਦਾ ਲੇਖਾ ਜੋਖਾ ਕਰੀਏ ਅਰਦਾਸ ਵਿਚ ਅਸੀਂ ਸੁਆਰਥ ਭਾਵਨਾ ਨਾਲ ਕੀ ਕੁਝ ਮੰਗਿਆ ਹੈ ਤੇ ਪ੍ਰਮਾਰਥ ਭਾਵਨਾ ਨਾਲ ਕੀ ਕੁਝ ਮੰਗਿਆ ਹੈ ਤਾਂ ਸਹੀ ਗ਼ਲਤ ਦਾ ਨਿਖੇੜਾ ਹੋ ਜਾਏਗਾ। ਓਸੇ ਨਾਲ ਹੀ ਮਨੁੱਖ ਦੀ ਦੀਰਘਕਾਲੀ ਪ੍ਰਾਪਤੀ ਦੀ ਦਿਸ਼ਾ ਨਿਰਧਾਰਤ ਹੋਵੇਗੀ। ਉਸ ਅੰਦਰੋਂ ਮੈਂ ਮੇਰੀ ਭੱਜਣੀ ਸ਼ੁਰੂ ਹੋਵੇਗੀ। ਪਰ ਹੋਏਗਾ ਅਭਿਆਸ ਨਾਲ ਹੀ। ਸਿੱਖ ਦੀ ਅਰਦਾਸ ਤਾਂ ਨਾਮ ਦਾਨ ਮੰਗਣ ਤੇ ਸਰਬੱਤ ਦੇ ਭਲੇ ਦੀ ਅਰਦਾਸ ਹੈ। ਜਦ ਸਰਬੱਤ ਦਾ ਭਲਾ ਮੰਗਣ ਦੀ ਅਰਦਾਸ ਨਾਲ ਸਿੱਖ ਦੀ ਭਾਵਨਾ ਵੀ ਸ਼ੁਧ ਬਣ ਜਾਏ ਤਾਂ ਕਿਸੇ ਦਾ ਬੁਰਾ ਹੋ ਹੀ ਕਿਵੇਂ ਸਕਦਾ ਹੈ? ਕੋਈ ਜੀਵ ਹੱਤਿਆ ਕਰ ਹੀ ਕਿਵੇਂ ਸਕਦਾ ਹੈ? ਕੋਈ ਪ੍ਰਾਕਿਰਤੀ ਦਾ ਸੰਤੁਲਨ ਵਿਗਾੜ ਹੀ ਕਿਵੇਂ ਸਕਦਾ ਹੈ?

ਸਰਬੱਤ ਦਾ ਭਲਾ ਕੇਵਲ ਮਨੁੱਖਤਾ ਦਾ ਭਲਾ ਹੀ ਨਹੀਂ। ਆਪਣੀ ਜੂਨ ਜਾਂ ਆਪਣੇ ਸੱਜਣਾਂ

ਮਿਤੱਰਾਂ ਦਾ ਭਲਾ ਹੀ ਨਹੀਂ, ਸਗੋਂ ਪ੍ਰਾਣੀ ਮਾਤਰ ਦਾ ਭਲਾ ਹੈ, ਜੀਵ ਕਲਿਆਣ ਤੇ ਵਣ ਤ੍ਰਿਣ ਦੀ ਬੇਹਤਰੀ ਹੈ। ਤੇ ਜੇ ਸਰਬੱਤ ਦਾ ਭਲਾ ਹੀ ਮੰਗ ਲਿਆ ਤਾਂ ਦੂਜੇ ਦਾ ਕੀ ਆਪਣਾ ਵੀ ਭਲਾ ਹੋ ਹੀ ਗਿਆ। ਕਿਉਂਕਿ ਅਸੀਂ ਸਰਬੱਤ ਦਾ ਹੀ ਹਿੱਸਾ ਹਾਂ ਨਾ ਸਾਡੀ ਕੋਈ ਵਖਰੀ ਹੋਂਦ ਹੈ, ਨਾ ਪਛਾਣ ਤੇ ਨਾ ਦੁਨੀਆਂ।

ਸੋ ਅਸੀਂ ਮਨੁੱਖ ਦੋਏ ਕਰਿ ਜੋੜ ਕੇ, ਅਰਦਾਸ ਕਰਕੇ ਆਤਮ ਸ਼ੁਧੀ ਤੇ ਸਰਬ ਸੁਖ ਦਾ ਪਸਾਰਾ ਕਰ ਰਹੇ ਹੋਵਾਂਗੇ।

# ਤਿਨ੍ਹਾ ਨ ਮਾਰੇ ਘੁੰਮਿ

ਕਿਸੇ ਨੂੰ ਨਾ ਮਾਰਨਾ, ਕਿਸੇ ਨਾਲ ਧੌਲ-ਧਫਾ ਨਾ ਕਰਨਾ, ਆਪਣੇ ਆਪ ਤੇ ਕਾਬੂ ਰਖਣਾ ਅਤੇ ਜੀਓ ਤੇ ਜੀਣ ਦਿਓ ਸਿਧਾਂਤ ਤੇ ਅਮਲ ਕਰਨਾ ਵੱਡੀ ਗੱਲ ਹੈ। ਪਰ ਜਿਹੜਾ ਮਾਰੇ ਉਸ ਨੂੰ ਨਾ ਮਾਰਨਾ ਹੋਰ ਵੱਡੀ ਗੱਲ ਹੈ। ਇਹ ਔਖੀ ਗੱਲ ਵੀ ਹੈ। ਕਿਉਂਕਿ ਆਮ ਤੌਰ ਤੇ ਇਨਸਾਨ ਨੂੰ ਗੁੱਸਾ ਆ ਜਾਂਦਾ ਹੈ, ਮਨ ਵਿਚਲਿਤ ਹੋ ਜਾਂਦਾ ਹੈ, ਤੇ ਜੀਅ ਕਰਦਾ ਹੈ ਬਦਲਾ ਤਾਂ ਲਿਆ ਹੀ ਜਾਏ। ਇਸ ਨਾਲ ਗੱਲ ਹੋਰ ਵਧ ਜਾਂਦੀ ਹੈ, ਅੰਦਰ ਹੋਰ ਦੁਖੀ ਹੋ ਜਾਂਦਾ ਹੈ, ਮਨ ਦੀ ਇਕਾਗਰਤਾ ਭੰਗ ਹੋ ਜਾਂਦੀ ਹੈ। ਸ਼ਾਂਤੀ, ਧੀਰਜ, ਨਿਮਰਤਾ ਵਰਗੀਆਂ ਸ਼ਕਤੀਆਂ ਕਮਜ਼ੋਰ ਹੋ ਜਾਂਦੀਆਂ ਹਨ, ਕਲਹ ਕਲੇਸ਼ ਵਧ ਜਾਂਦਾ ਹੈ। ਨਾਕਾਰਤਮਕ ਸ਼ਕਤੀਆਂ ਭਾਰੂ ਹੋ ਜਾਂਦੀਆਂ ਹਨ। ਜਿਨ੍ਹਾਂ ਦੇ ਪ੍ਰਭਾਵ ਤੋਂ ਬਚਣ ਲਈ ਹੀ ਕਿਹਾ ਗਿਆ ਹੈ:

"ਫਰੀਦਾ ਜੋ ਤੈ ਮਾਰਨਿ ਮੁਕੀਆ ਤਿਨ੍ਹਾ ਨ ਮਾਰੇ ਘੁੰਮਿ।

ਇਸ ਦੀ ਥਾਂ ਉਤੇ:

-ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥"

ਮਾਰਨ ਵਾਲੇ ਨੂੰ ਬਦਲੇ ਵਿੱਚ ਨਾ ਮਾਰਨਾ ਵੀ ਇੱਕ ਗੱਲ ਹੈ ਪਰ ਜੇ ਉਸ ਦੇ ਘਰ ਜਾ ਕੇ ਉਸ ਦੇ ਪੈਰ ਚੁੰਮਣੇ ਭਾਵ ਹੋਰ ਵਧ ਨਿਮਰਤਾ ਵਿਖਾਉਣਾ ਉਸ ਤੋਂ ਕਿਤੇ ਅਗਾਂਹ ਦੀ ਗੱਲ ਹੈ। ਐਸੀ ਭਾਵਨਾ ਬਣਨੀ ਵੀ ਐਨੀ ਸੌਖੀ ਨਹੀਂ, ਜਿੰਨੀ ਬਿਜਲੀ ਜਗਾਉਣੀ ਬਝਾਉਣੀ। ਬਿਜਲੀ ਦਾ ਤਾਂ ਸੌਖਾ ਕੰਮ ਹੈ ਨਾ! ਜੇ ਸਾਡੇ ਘਰ ਬਿਜਲੀ ਲੱਗੀ ਹੋਈ ਹੈ। ਪਿਛੋਂ ਬਿਜਲੀ ਆ ਰਹੀ ਹੈ, ਹੋਰ ਕੋਈ ਨੁਕਸ ਨਹੀਂ ਤਾਂ ਸਵਿਚ ਦਬਾਉਂਦਿਆਂ ਹੀ ਚਾਨਣ ਦੀ ਚਾਦਰ ਪਸਰ ਜਾਏਗੀ। ਪਰ ਮਨੁੱਖੀ ਸੋਚ, ਮਨ ਤੇ ਬੁਧੀ ਬੜੀ ਜਟਿਲ ਹੈ। ਜ਼ਰੂਰੀ ਨਹੀਂ ਜੋ ਸਾਡੀ ਸੋਚ ਬਣਦੀ ਹੈ ਉਹ ਮਨ ਦੀ ਗੱਲ ਹੀ ਹੋਵੇ। ਜੋ ਮਨ ਵਿੱਚ ਆਵੇ ਉਸਨੂੰ ਬੁਧੀ ਪਰਵਾਨ ਕਰੇ।

ਕਈ ਵਾਰੀ ਲੰਘਦਿਆਂ ਲੰਘਦਿਆਂ ਵੇਖ ਕੇ ਸੋਚ ਬਣ ਹੀ ਜਾਂਦੀ ਹੈ ਕਿ ਕੋਈ ਉੱਚੀ ਇਮਾਰਤ ਜਾਂ ਵਧੀਆ ਕੋਠੀ ਮੇਰੀ ਹੋਵੇ। ਮਨ ਵੀ ਕਰਦਾ ਹੈ ਕਿ ਉਸਦੇ ਸੁਖ ਮਾਣ ਸੱਕੀਏ ਪਰ ਬੁਧੀ ਤਾਂ ਕਹਿ ਦੇਂਦੀ ਹੈ ਸ਼ੀਸ਼ਾ ਵੇਖਿਆ ਈ। ਇਹ ਮੂੰਹ ਤੇ ਮਨਸੂਰ ਦੀ ਦਾਰ। ਆਪਣੀ ਔਕਾਤ ਤਾਂ ਵੇਖ ਤੇ ਜੇ ਕੋਈ ਅਨੈਤਿਕ ਕੰਮ ਕਰਕੇ ਉਸ ਥਾਂ ਤੇ ਕਾਬਜ਼ ਹੋਣ ਦੀ ਵਿਉਂਤ ਬਾਰੇ ਸੋਚੇ, ਤਾਂ ਬੁਧੀ ਉਸ ਕਾਰਨ ਸਾਨੂੰ ਆਉਣ ਵਾਲੀਆਂ ਔਕੜਾਂ ਬਾਰੇ ਵੀ ਚਾਨਣ ਦੇ ਦੇਂਦੀ ਹੈ। ਅਸੀਂ ਬਹੁਤ ਕੁਝ ਜੋ ਆਪਣੀ ਵਿੱਤੋਂ ਬਾਹਰ ਹੁੰਦਾ ਹੈ ਕਰਨ ਤੋਂ ਆਪਣੇ ਆਪ ਨੂੰ ਸੰਕੋਚ ਲੈਂਦੇ ਹਾਂ।

ਉਂਜ ਤਾਂ ਮਨ ਵਿੱਚ ਜੋ ਮਰਜ਼ੀ ਹੋਵੇ ਜੇ ਜ਼ੁਬਾਨ ਤੇ ਆ ਜਾਵੇ ਤਾਂ ਸਾਡਾ ਪੋਲ ਪੱਟੀ ਜ਼ਾਹਿਰ ਹੋ ਜਾਂਦੀ ਹੈ। ਪਰ ਜੇ ਉਸ ਤੋਂ ਬਾਅਦ ਕੋਈ ਕਿਸੇ ਜ਼ਬਾਨ ਤੇ ਆਏ ਮੰਦੇ ਕਰਮਾਂ ਜਾਂ ਮਨ ਵਿੱਚ ਆਈ ਭੈੜੀ ਸੋਚ ਕਾਰਨ ਹੱਥ ਚੁੱਕ ਕੇ, ਅਮਲੀ ਸ਼ਕਲ ਅਖਤਿਆਰ ਕਰ ਲਏ ਤਾਂ ਲੈਣੇ ਦੇ ਦੇਣੇ ਪੈ ਸਕਦੇ ਹਨ।

ਪਰ ਦੂਜੇ ਪਾਸੇ ਕੋਈ ਜ਼ਿਆਦਤੀ ਹੋਏ ਤਾਂ ਉਸ ਨੂੰ ਸਹਿਣ ਵਾਲੇ ਵਿੱਚ ਵੀ ਬੜਾ ਵੱਡਾ

ਜ਼ਿਗਰਾ ਹੁੰਦਾ ਹੈ। ਉਹ ਜ਼ਿਗਰਾ ਉਸਨੂੰ ਵਿਰਸੇ ਵਿੱਚ ਵੀ ਮਿਲਿਆ ਹੋ ਸਕਦਾ ਹੈ। ਉਸਨੇ ਅਭਿਆਸ ਨਾਲ ਵੀ ਪ੍ਰਾਪਤ ਕੀਤਾ ਹੋ ਸਕਦਾ ਹੈ। ਉਸਦੀ ਵੱਡਤਣ ਦਾ ਪ੍ਰਤੀਕ ਵੀ ਹੋ ਸਕਦਾ ਹੈ। ਪਰ ਜੇ ਜ਼ਿਗਰਾ ਰੱਖਣਾ ਹੈ, ਹੌਂਸਲਾ ਰਖਣਾ ਹੈ, ਧੀਰਜ ਰਖਣਾ ਹੈ ਤਾਂ ਤਿਨਾ ਨਾ ਮਾਰੇ ਘੁਮਿ ਦੀ ਸਥਿਤੀ ਵਿੱਚ ਆਉਣ ਵਾਸਤੇ ਸਵੈ-ਕਾਬੂ ਵੀ ਰਖਣਾ ਹੀ ਹੈ। ਉਹ ਸਵੈ-ਕਾਬੂ ਰਖਣਾ ਹੈ ਮਨ ਮਾਰਕੇ, ਮਨ ਮੈਦਾਨ ਕਰਕੇ, ਟੋਏ ਟਿੱਬੇ ਢਾਹ ਕੇ।

ਇਸ ਵਾਸਤੇ ਕਈ ਵਾਰ ਦੂਜਿਆਂ ਨੂੰ ਸਮਝਾਉਣ ਲਈ ਸਿਆਣੇ ਸੰਸਾਰਕ ਦਲੀਲ ਵੀ ਦੇਂਦੇ ਹਨ। ਇੱਕ ਵਾਰ ਮਹਾਤਮਾ ਬੁੱਧ ਜੀ ਨੂੰ ਕਿਸੇ ਨੇ ਬੁਰਾ ਭਲਾ ਕਿਹਾ। ਉਹਨਾਂ ਨੇ ਉਸਦਾ ਕੋਈ ਜਵਾਬ ਨਹੀਂ ਦਿੱਤਾ ਤੇ ਆਪਣੇ ਹੀ ਰੰਗ ਵਿੱਚ ਅਗਾਂਹ ਨੂੰ ਤੁਰਦੇ ਹੋਏ। ਅਗਾਂਹ ਜਾ ਕੇ ਉਨ੍ਹਾਂ ਦੇ ਇੱਕ ਅਨੁਯਾਈ ਨੇ ਆਖਿਆ, "ਮਹਾਤਮਾ ਜੀ! ਉਸ ਨੇ ਤੁਹਾਨੂੰ ਮੰਦਾ ਫਿੱਕਾ ਬੋਲਿਆ ਹੈ, ਗਾਲ੍ਹਾਂ ਕੱਢੀਆਂ ਹਨ। ਤੁਸੀਂ ਕੋਈ ਜਵਾਬ ਨਹੀਂ ਦਿੱਤਾ, ਕਿਉਂ?" ਮਹਾਤਮਾ ਜੀ ਨੇ ਉਸ ਨੂੰ ਅਗੋਂ ਸਵਾਲ ਕੀਤਾ, "ਜੇ ਕਿਤੇ ਮੰਗਣ ਗਿਆਂ, ਸਾਨੂੰ ਕੋਈ ਖੈਰ ਪਾਉਣਾ ਚਾਹੇ, ਅਸੀਂ ਉਹ ਨਾ ਲਈਏ ਤਾਂ ਉਹ ਵਸਤੂ ਕਿਸ ਕੋਲ ਰਹੀ?" ਇਸ ਸਵਾਲ ਵਿੱਚ ਛਿਪਿਆ ਹੋਇਆ ਜਵਾਬ ਉਹਨਾਂ ਦੇ ਅਨੁਯਾਈ ਨੂੰ ਵੀ ਸਮਝ ਆ ਗਿਆ।

ਕਈ ਵਾਰ ਮੰਦੀ ਸੋਚ ਵਾਲਾ ਮਨੁੱਖ ਘਰੋਂ ਲੜਾਈ ਲਈ ਤਿਆਰ ਹੁੰਦਾ ਹੈ। ਉਹ ਦੂਜੇ ਨੂੰ ਉਕਸਾਉਣ ਵਾਸਤੇ ਮੰਦਾ ਬੋਲਦਾ ਹੈ, ਮੰਦਾ ਲਿਖਦਾ ਹੈ ਤੇ ਦੂਜੇ ਦੇ ਸਰੀਰ ਤੇ ਵਾਰ ਵੀ ਕਰਦਾ ਹੈ। ਪਰ ਸਾਹਮਣੇ ਵਾਲਾ ਵਿਅਕਤੀ ਜੇ ਸ਼ਾਂਤ, ਚੁੱਪ, ਅਡੋਲ, ਸਹਿਨਸ਼ੀਲ ਰਹਿ ਕੇ ਜ਼ਰਦਾ ਹੈ ਤਾਂ ਫਿਰ ਘਰੋਂ ਲੜਾਈ ਦਾ ਬਾਨਣੂ ਬੰਨ੍ਹ ਕੇ ਆਇਆ ਮਨੁੱਖ ਬਿਨਾ ਲੜਿਆਂ ਹੀ ਹਾਰ ਮਹਿਸੂਸ ਕਰਦਾ ਹੋਇਆ ਪਰੇਸ਼ਾਨ ਹੁੰਦਾ ਹੈ। ਪਰ ਸਹਿਨਸ਼ੀਲ ਤਾਂ ਜਿੱਤ ਹੀ ਜਾਂਦਾ ਹੈ। ਹਾਂ, ਜੇ ਉਹ ਵੀ ਅਗੋਂ ਖੂਹ ਦੀ ਆਵਾਜ਼ ਦੇਵੇ ਤਾਂ ਮਹਾਂਭਾਰਤ ਕਿਸੇ ਵੇਲੇ ਵੀ ਹੋ ਸਕਦਾ ਹੈ।

ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਗਏ ਤਾਂ:

-ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ
ਲਤਾਂ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ।
-ਭਾਈ ਗੁਰਦਾਸ

ਤਾਂ ਗੁਰੂ ਨਾਨਕ ਨੇ ਨਾਂ ਪੀੜ ਜਤਾਈ,ਨਾ ਉਲ੍ਹਾਂਭਾ ਦਿੱਤਾ। ਜਿਸਦਾ ਨਤੀਜਾ ਇਹ ਨਿਕਲਿਆ ਕਿ ਆਪ ਜੀ ਦੀ ਦਿਖਾਈ ਕਲਾ ਤੋਂ ਪ੍ਰਭਾਵਿਤ ਹੋ ਕੇ :

ਹੋਇ ਹੈਰਾਨੁ ਕਰੇਨਿ ਜੁਹਾਰੀ। -ਭਾਈ ਗੁਰਦਾਸ

ਪਰ ਜੇ ਸਤਿਗੁਰੂ ਜੀ ਉਹਨੂੰ ਉਲ੍ਹਾਂਭਾ ਦੇਂਦੇ ਉੱਚਾ ਨੀਵਾਂ ਬੋਲਦੇ ਤਾਂ ਜੀਵਣ ਤਾਂ ਲੜਨ ਨੂੰ ਤਿਆਰ ਹੀ ਸੀ। ਏਸੇ ਤਰ੍ਹਾਂ ਗੁਰੂ ਅਮਰ ਦਾਸ ਨੂੰ ਦੂਜੇ ਪਾਤਸ਼ਾਹ ਦੇ ਸਾਹਿਬਜ਼ਾਦੇ ਨੇ ਜਦੋਂ ਲੱਤ ਮਾਰੀ ਤਾਂ ਆਪ ਨੇ ਵੀ ਨਿਮਰਤਾ ਹੀ ਪ੍ਰਗਟ ਕੀਤੀ ਅਤੇ ਸਹਿਨਸ਼ੀਲਤਾ ਵਿਖਾਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਆਪਣੇ ਰਹਿਤਨਾਮੇ ਵਿੱਚ ਗੁਰਸਿੱਖਾਂ ਨੂੰ ਖ਼ਾਸ ਹੁਕਮ ਲਿਖ ਭੇਜਿਆ ਕਿ:

"ਬੋਲ ਕਬੋਲ ਸਹਿ ਜਾਣਾ ਸਭਦਾ, ਜੋ ਕੋਈ ਮਾਰੇ ਕੁਛ ਤਾਂ ਭੀ ਖਿਮਾ ਕਰਨੀ। ਤੁਸਾਂ ਦਾ ਰੱਛਕ ਗੁਰੂ ਹੈ।" ਪਰ ਇਹ ਸੁਮੱਤ ਸਤਿਗੁਰੂ ਹੀ ਦੇ ਸਕਦਾ ਹੈ ਕਿਉਂਕਿ ਉਸਨੇ ਆਪ ਕਮਾਇਆ ਹੁੰਦਾ ਹੈ। ਉਹ ਸਧਾਰਨ ਮਨੁੱਖਾਂ ਤੋਂ ਬੜੀ ਉੱਚੀ ਅਵਸਥਾ ਵਿੱਚ ਹੁੰਦਾ ਹੈ ਜਾਂ ਫਿਰ ਉਸਦੇ ਸੰਤ ਸਾਧ ਜੋ ਉਸ ਦੀ ਦੱਸੀ ਵਿਧੀ ਅਨੁਸਾਰ ਕਮਾਈ ਕਰਦੇ ਹਨ ਤਾਂ ਉਹਨਾਂ ਅੰਦਰ ਵੀ ਸਹਿਨਸ਼ੀਲਤਾ ਆ ਜਾਂਦੀ ਹੈ। ਪੰਜਵੇਂ ਪਾਤਸ਼ਾਹ ਸਤਾਈਵੇਂ ਅਤੇ ਅੱਠਾਈਵੇਂ ਸਹਸਕ੍ਰਿਤੀ ਸ਼ਲੋਕ

ਵਿੱਚ ਸੰਤ ਦਾ ਸੁਭਾਅ ਦਸਦੇ ਹੋਏ ਲਿਖਦੇ ਹਨ:

ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ॥
ਨਾਨਕ ਭੋਜਨ ਅਨਿਕ ਪ੍ਰਕਾਰੇਣ
ਨਿੰਦਕ ਆਵਧ ਹੋਇ ਉਪਤਿਸਟਤੇ॥
ਤਿਰਸਕਾਰ ਨਹ ਭਵੰਤਿ, ਨਹ ਭਵੰਤਿ ਮਾਨ ਭੰਗਨਹ॥
ਸੋਭਾਹੀਨ ਨਹ ਭਵੰਤਿ, ਨਹ ਪੋਹੰਤਿ ਸੰਸਾਰ ਦੁਖ ਨਹ॥
ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ
ਨਾਨਕ ਸੇ ਪ੍ਰਾਣੀ ਸੁਖ ਬਾਸਨਹ॥

ਭਾਵ ਸੰਤਾਂ ਵਾਸਤੇ ਉਹਨਾਂ ਅੰਦਰ ਸਹਿਸ਼ੀਲਤਾ ਹੋਣ ਕਰਕੇ ਮਿੱਤਰ ਵੈਰੀ ਸਮਾਨ ਹੁੰਦੇ ਹਨ। ਉਹਨਾਂ ਨੂੰ ਕੋਈ ਅਨੇਕ ਪ੍ਰਕਾਰ ਦੇ ਭੋਜਨ ਦੇਵੇ, ਉਹਨਾਂ ਦੀ ਕੋਈ ਨਿੰਦਿਆ ਕਰੇ, ਕੋਈ ਉਹਨਾਂ ਨੂੰ ਸ਼ਸਤਰ ਮਾਰਨ ਲਈ ਖੜਾ ਹੋਵੇ ਉਹ ਸਭ ਨੂੰ ਇਕੋ ਜਿਹਾ ਵੇਖਦੇ ਹਨ। ਨਾ ਉਹਨਾਂ ਦਾ ਅਨਾਦਰ ਹੁੰਦਾ ਹੈ ਨਾ ਮਾਨ ਭੰਗ ਹੁੰਦਾ ਹੈ। ਨਾ ਉਹ ਸੋਭਾਹੀਨ ਹੁੰਦੇ ਹਨ। ਨਾ ਉਹਨਾਂ ਨੂੰ ਸੰਸਾਰ ਦਾ ਦੁੱਖ ਪੋਹਦਾ ਹੈ। ਪਰ ਇਹ ਬਿਰਤੀ ਨਾਮ ਜਪਣ ਨਾਲ ਬਣਦੀ ਹੈ, ਸਾਧ ਸੰਗਤ ਕਰਨ ਨਾਲ ਬਣਦੀ ਹੈ ਅਤੇ ਪ੍ਰਾਣੀ ਵਿੱਚ ਇਸ ਨਾਲ ਹੀ ਸੁਖ ਦਾ ਵਾਸ ਹੁੰਦਾ ਹੈ। ਇਸ ਦੇ ਉਲਟ ਇਹ ਵੀ ਕਿਹਾ ਜਾ ਸਕਦਾ ਹੈ ਕਿ ਜੇ ਕੋਈ ਪ੍ਰਾਣੀ ਦਿੱਸਣ ਨੂੰ ਤਾਂ ਭਜਨ ਬੰਦਗੀ ਕਰਦਾ ਹੈ, ਅੰਦਰੋਂ ਸੜਦਾ ਕ੍ਰਿਝਦਾ ਰਹਿੰਦਾ ਹੈ, ਕੁੜ੍ਹਦਾ ਰਹਿੰਦਾ ਹੈ। ਮੰਦਾ ਚਿਤਵਦਾ ਤੇ ਮੰਦਾ ਬੋਲਦਾ ਹੈ ਤਾਂ ਸਪਸ਼ਟ ਹੈ ਕਿ ਉਹ ਭਜਨ ਬੰਦਗੀ ਨਹੀਂ ਕਰਦਾ। ਆਪਣੇ ਵਾਸਤੇ ਵਿਖਾਲਾ ਕਰਦਾ ਹੈ। ਪੰਜਵੇਂ ਪਾਤਸ਼ਾਹ ਮਨੁੱਖ ਨੂੰ ਸਮਝਾਉਣ ਵਾਸਤੇ ਪਵਨ, ਪਾਣੀ ਸਹਿਨਸ਼ੀਲ ਹੋਣ ਦੀ ਮਿਸਾਲ ਵੀ ਦੇਂਦੇ ਹਨ ਅਤੇ ਧਰਤੀ ਦੇ ਖ਼ਿਮਾ ਸਰੂਪ ਹੋਣ ਦੀ ਵੀ:

ਸਹਿਨਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ।

ਪਰ ਨਾਲ ਸਮਝਾਉਂਦੇ ਹਨ। ਤੂੰ ਕੀ ਲੈ ਕੇ ਆਇਆ ਹੈਂ ਜਿਸਦਾ ਹੰਕਾਰ ਕਰਦਾ ਹੈਂ।

ਫਰੀਦ ਜੀ ਮਨੁੱਖ ਨੂੰ ਨਿਮਰ ਹੋਣ ਲਈ ਪੈਰਾਂ ਹੇਠ ਵਿਛਾਈ ਜਾਣ ਵਾਲੀ ਦੱਬ ਤੁੱਲ ਹੋਣ ਦੀ ਸਿੱਖਿਆ ਦੇਂਦੇ ਹਨ ਤੇ ਗੁਰੂ ਨਾਨਕ ਤਾਂ ਖ਼ਿਮਾਂ ਬਾਰੇ ਇਸ ਤਰ੍ਹਾਂ ਫਰਮਾਉਂਦੇ ਹਨ:

ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥ -ਓਅੰਕਾਰ

ਸੋ ਜੇ ਕਿਸੇ ਨੇ ਤਿਨ੍ਹਾ ਨ ਮਾਰੇ ਘੁੰਮਿ ਦਾ ਮੁੱਢ ਬੰਨਣਾ ਹੋਵੇ ਤਾਂ ਉਸ ਲਈ ਖ਼ਿਮਾ ਭਾਵੀ ਅਤੇ ਸਹਿਨਸ਼ੀਲ ਹੋਣਾ ਜ਼ਰੂਰੀ ਹੈ। ਉਂਜ ਵੀ ਜੇ ਮਨੁੱਖ ਚਾਹੇ ਕਿ ਇੱਟ ਦਾ ਜਵਾਬ ਪੱਥਰ ਨਾਲ ਦੇਵੇ, ਜੇ ਉਹ ਸੋਚੇ ਕਿ ਲੜਾਈ ਖੂਹ ਦੀ ਆਵਾਜ਼ ਹੈ, ਜੇ ਉਹ ਚਿਤਵੇ ਕਿ ਜੇ ਤੁਸੀਂ ਅਮਨ ਚਾਹੁੰਦੇ ਹੋ ਤਾਂ ਜੰਗ ਲਈ ਤਿਆਰ ਰਹੋ ਤਾਂ ਉਸ ਨੂੰ ਸਹੀ ਸੁਖ ਨਹੀਂ ਮਿਲ ਸਕਦਾ। ਕਿਉਂਕਿ ਉਸਦੇ ਅੰਦਰ ਦੀ ਕ੍ਰੋਧ ਦੀ ਅਗਨੀ ਅਜੇ ਪ੍ਰਚੰਡ ਹੈ। ਉਸਦੇ ਦਿਮਾਗ ਨੂੰ ਹੰਕਾਰ ਨੇ ਅਸਲੀਅਤ ਵਲੋਂ ਬੇਹੋਸ਼ ਕਰ ਦਿੱਤਾ ਹੈ। ਉਸਦੀ ਤ੍ਰਿਸ਼ਨਾ ਬੇਲਗਾਮ ਘੋੜੇ ਵਾਂਗ ਬੇਕਾਬੂ ਹੈ। ਪਰ ਇਹਨਾਂ ਨੂੰ ਕਾਬੂ ਕਰੇ ਬਿਨਾ ਪਿਛਾਂਹ ਮੁੜਿਆ ਨਹੀਂ ਜਾ ਸਕਦਾ। ਫਿਰ ਤਿਨਾਂ ਨਾ ਮਾਰੇ ਘੁੰਮਿ ਵਾਲੀ ਅਵਸਥਾ ਕਿੱਥੋਂ ਬਣਨੀ ਹੈ। ਪਰ ਗੁਰੂ ਅਮਰ ਦਾਸ ਜੀ ਕਹਿੰਦੇ ਹਨ ਕਿ ਮੈਂ ਹਉਮੈ, ਤ੍ਰਿਸ਼ਨਾ, ਕ੍ਰੋਧ ਤੋਂ ਬਚ ਗਿਆ ਹਾਂ ਕਿਉਂਕਿ ਮੈਨੂੰ ਸਤਿਗੁਰੂ ਮਿਲਿਆ ਹੈ-

ਗੁਰ ਮਿਲਿਐ ਹਮ ਕਉ ਸਰੀਰ ਸੁਧਿ ਭਈ॥
ਹਉਮੈ ਤ੍ਰਿਸਨਾ ਸਭ ਅਗਨਿ ਬੁਝਈ॥

ਬਿਨਸੇ ਕ੍ਰੋਧ ਖਿਮਾ ਗਹਿ ਲਈ।। -ਗਉੜੀ ਮਹਲਾ-੩

ਅੰਦਰੋਂ ਸਤਿਗੁਰ ਦੀ ਕਿਰਪਾ ਨਾਲ, ਸਤਿਗੁਰੂ ਨੂੰ ਮਿਲਿਆਂ ਪ੍ਰਾਪਤ ਹੋਈ ਹੈ ਉਸ ਤੋਂ ਵਿਛੜਿਆਂ ਨਹੀਂ ਕੁਝ ਪ੍ਰਾਪਤ ਹੋਣਾ, ਨਾ ਹੀ ਉਸ ਤੋਂ ਬੇਮੁਖ ਹੋਇਆਂ ਸਾਡਾ ਮਨ ਸ਼ੁਧ ਹੁੰਦਾ ਹੈ।

ਜਿੰਨ੍ਹਾਂ ਦਾ ਮਨ ਸ਼ੁਧ ਹੁੰਦਾ ਹੈ ਉਹ ਬਚਨ ਵੀ ਸਹੀ ਕਰਦੇ ਹਨ। ਜਦੋਂ ਬਚਨ ਸਹੀ ਕਰਦੇ ਹਨ ਤਾਂ ਕਰਮ ਵੀ ਚੰਗੇ ਹੀ ਹੁੰਦੇ ਹਨ, ਕੋਈ ਓਪਰਾ ਨਹੀਂ ਲੱਗਦਾ, ਬੇਗਾਨਾ ਨਹੀਂ ਲੱਗਦਾ। ਸੰਸਾਰ ਵਿੱਚ ਸੁਹਿਰਦਤਾ ਫੈਲਦੀ ਹੈ। ਮਿਤਰਤਾ ਵੱਧਦੀ ਹੈ, ਦੁਸ਼ਮਨੀ ਘਟਦੀ ਹੈ। ਸੁਖ ਵੱਧਦਾ ਹੈ। ਐਸੀਆਂ ਤਰੰਗਾਂ ਦਾ ਹੀ ਅਦਾਨ-ਪ੍ਰਦਾਨ ਹੁੰਦਾ ਹੈ। ਮਨ ਦੀ ਅਵਸਥਾ ਜਦੋਂ ਸਹਿਜ ਹੋ ਜਾਂਦੀ ਹੈ ਤਾਂ ਕਿਸੇ ਨੂੰ ਬਦਲੇ ਵਿੱਚ ਮਾਰਨਾ ਤਾਂ ਕਿਤੇ ਰਿਹਾ ਉਸਦੇ ਘਰ ਜਾਕੇ ਉਸਦੇ ਪੈਰ ਚੁੰਮਣੇ ਔਖੇ ਨਹੀਂ ਲੱਗਦੇ ਪਰ ਇਹ ਹੁੰਦਾ ਹੈ ਲਗਾਤਾਰ ਚਿੰਤਨ ਕਰਿਆਂ, ਕੋਸ਼ਿਸ਼ ਕਰਿਆਂ, ਸਵੈ-ਕਾਬੂ ਰਖਿਆਂ ਅਤੇ ਸ੍ਰੀ ਸਤਿਗੁਰੂ ਜੀ ਦਾ ਆਸਰਾ ਲਿਆਂ।

# ਨਿਹਤੇ ਪੰਜ ਜੁਆਨ ਮੈ

ਸਤਿਗੁਰੂ ਅਰਜਨ ਦੇਵ ਜੀ ਸ਼ਹੀਦਾਂ ਦੇ ਸਿਰਤਾਜ, ਅਧਿਆਤਮਕ ਚਿੰਤਕ ਤੇ ਸਾਧਕ, ਬਾਣੀ ਦੇ ਰਚਨਹਾਰੇ ਤੇ ਸੰਪਾਦਕ ਅਤੇ ਨਗਰਾਂ ਤੇ ਸਰੋਵਰਾਂ ਦੀ ਉਸਾਰੀ ਕਰਵਾਉਣ ਵਾਲੇ, ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲੇ, ਮਹਾਨ ਸਤਿਗੁਰੂ ਸਨ। ਆਪ ਜੀ ਦੁਆਰਾ ਅਪਨਾਈ ਤੇ ਸਿੱਖਾਂ ਨੂੰ ਦ੍ਰਿੜਾਈ ਗਈ ਅਧਿਆਤਮਕ ਪ੍ਰੰਪਰਾ ਬਾਰੇ ਆਪ ਦੇ ਸੰਪਾਦਿਤ, ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਭਰਪੂਰ ਗਿਆਨ ਹੈ। ਉਸ ਦਾ ਅਧਿਐਨ ਮਨੁੱਖ ਮਾਤਰ ਨੂੰ ਆਪਣਾ ਲੋਕ-ਪਰਲੋਕ ਸੁਖੀ-ਸੁਹੇਲਾ ਕਰਨ ਲਈ ਗੁਰੂ ਦੀ ਸਰਨ ਆਉਣ, ਗੁਰ ਮੰਤ੍ਰ ਦਾ ਸਿਮਰਨ ਕਰਨ ਅਤੇ ਸਾਧ ਸੰਗਤ ਦੇ ਰੂਪ ਵਿਚ ਜੁੜਨ ਦੀ ਪ੍ਰੇਰਨਾ ਦੇਂਦਾ ਹੈ। ਇਸ ਨਾਲ ਮਨੁਖ ਆਪਣੀ ਮਨਬਿਰਤੀ ਨੂੰ ਇਕਾਗਰ ਕਰ ਸਕਦਾ ਹੈ ਤੇ ਪੰਜਾਂ ਦੂਤਾਂ ਤੋਂ ਛੁਟਕਾਰੇ ਦੀ ਜੁਗਤ ਲੱਭ ਸਕਦਾ ਹੈ। ਮਨੁੱਖ ਦਾ ਗੋਬਿੰਦ ਨੂੰ ਮਿਲਣ ਦਾ ਰਾਹ ਸਵਾਹਰਾ ਹੋ ਸਕਦਾ ਹੈ।

ਜੀਵ ਦਾ ਟੀਚਾ ਤਾਂ ਅਕਾਲ ਪੁਰਖ ਵਿਚ ਲੀਨ ਹੋਣਾ ਹੈ। ਉਸ ਵਿੱਚ ਲੀਣ ਹੋਣ ਲਈ ਹੋਰ ਕਿਸੇ ਜੂਨ ਨਾਲੋਂ ਮਨੁੱਖਾ ਦੇਹੀ ਵਿਚ ਭਜਨ ਬੰਦਗੀ ਕਰਨ, ਆਪਣਾ ਭਲਾ ਬੁਰਾ ਸੋਚਣ, ਆਪਣੀ ਕਾਇਆ ਸਾਧਨ ਦੀ ਜ਼ਿਆਦਾ ਸਮਰੱਥਾ ਹੁੰਦੀ ਹੈ। ਸੋ ਸਤਿਗੁਰੂ ਅਰਜਨ ਦੇਵ ਜੀ, ਦਰਬਾਰ ਸਾਹਿਬ ਵਿੱਚ ਰਾਗਾਂ ਤੋਂ ਪਹਿਲਾਂ ਸੰਕਲਿਤ ਆਪਣੇ ਸ਼ਬਦਾਂ ਰਾਹੀਂ ਮਨੁਖ ਨੂੰ ਦ੍ਰਿੜਾਉਂਦੇ ਹਨ ਕਿ ਉਹ ਆਪਣੇ ਮਨੁੱਖਾ ਜਨਮ ਦਾ ਲਾਹਾ ਲੈ ਕੇ ਨਾਮ ਜਪੇ। ਉਹ ਵਾਧੂ ਦੀ ਚਿੰਤਾ ਛਡ ਦੇਵੇ ਕਿਉਂਕਿ ਸਭ ਦਾ ਫਿਕਰ ਉਸ ਰਾਜ਼ਕ ਨੂੰ ਹੈ ਜਿਹੜਾ ਸੈਲ-ਪੱਥਰ ਵਿੱਚ ਜੀਵ ਪੈਦਾ ਕਰਕੇ ਉਹਨਾਂ ਨੂੰ ਰਿਜ਼ਕ ਪਹੁੰਚਾਉਂਦਾ ਹੈ। ਸਤਿਗੁਰੂ ਜੀ ਅਨੁਸਾਰ ਸਾਡੀ ਇਕੋ ਹੀ ਬੇਨਤੀ ਹੋਣੀ ਚਾਹੀਦੀ ਹੈ:

ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ।।

(ਮਹਲਾ ੫)

ਮਨੁਖ ਦਾ ਇਸ ਪਾਸਿਓ ਧਿਆਨ ਹਟਾਉਣ ਵਾਲੇ ਪੰਜ ਦੂਤ ਹਨ। ਜਿਨ੍ਹਾਂ ਨੂੰ ਬਾਣੀ ਵਿਚ ਸੂਰਬੀਰ, ਚੋਰ, ਠੱਗ, ਚੰਡਾਲ, ਬਿਕਾਰ, ਦੋਖ ਆਦਿ ਕਹਿ ਕੇ ਬਿਆਨਿਆਂ ਗਿਆ ਹੈ ਉਹ ਜਦੋਂ ਮਨ ਦਾ ਸੰਤੁਲਨ ਵਿਗਾੜ ਦੇਂਦੇ ਹਨ ਤਾਂ ਮਨੁਖ ਉਤੇ ਮਾਇਆ ਦਾ ਪੜਦਾ ਪੈ ਜਾਂਦਾ ਹੈ। ਤੀਸਰੇ ਪਾਤਸ਼ਾਹ ਉਹਨਾਂ ਪੰਜਾਂ ਚੋਰਾਂ ਬਾਰੇ ਮਨੁਖ ਨੂੰ ਸਾਵਧਾਨ ਕਰਦੇ ਹਨ ਤੇ ਬਾਣੀ ਵਿਚ ਲਿਖਦੇ ਹਨ:

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ।।
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੁਕਾਰਾ।।

ਸਤਿਗੁਰੂ ਸਾਹਿਬਾਨ ਤੇ ਭਗਤ ਜਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਆਪਣੇ ਤੇ ਸਵਾਰੀ ਨਹੀਂ ਕਰਨ ਦੇਣਾ ਚਾਹੁੰਦੇ। ਉਹ ਪੰਜਾਂ ਨੂੰ ਨੱਥਣਾ ਚਾਹੁੰਦੇ ਹਨ ਤਾਕਿ ਕੋਈ ਵਿਕਾਰ ਉਹਨਾਂ ਦੀ ਮਨ ਬਿਰਤੀ ਨੂੰ ਉਚਾਟ ਨਾ ਕਰ ਸਕੇ। ਭਗਤ ਕਬੀਰ ਜੀ ਜਗਤ ਪਿਤਾ ਪ੍ਰਤੀ ਕ੍ਰਿਤਗਤਾ

ਪ੍ਰਗਟ ਕਰਦੇ ਹਨ। ਜਿਸ ਦੀ ਕਿਰਪਾ ਨਾਲ ਪੰਜਾਂ ਨਾਲ ਉਹਨਾਂ ਦਾ ਕੋਈ ਵਾਸਤਾ ਨਹੀ ਰਿਹਾ। ਸਗੋਂ ਭਗਤ ਜੀ ਨੇ ਪੰਜਾਂ ਨੂੰ ਮਾਰ ਕੇ ਪਾਵੇ ਥਲੇ ਦੇ ਦਿਤਾ ਹੈ:

ਬਲਿ ਤਿਸੁ ਬਾਪੈ ਜਿਨਿ ਹਉ ਜਾਇਆ॥ ਪੰਚਾ ਤੇ ਮੇਰਾ ਸੰਗੁ ਚੁਕਾਇਆ॥
ਪੰਚ ਮਾਰਿ ਪਾਵਾ ਤਲਿ ਦੀਨੇ॥ ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ॥

ਉਹ ਪੰਜੇ ਸਤਿਗੁਰੂ ਅਰਜਨ ਦੇਵ ਜੀ ਨੇ ਜਿਤ ਲਏ ਸਨ। ਉਹਨਾਂ ਨੂੰ ਕਾਮ ਸਤਾਉਂਦਾ ਨਹੀਂ ਸੀ, ਉਹਨਾਂ ਦੀ ਮਨ ਬਿਰਤੀ ਦੀ ਇਕਾਗਰਤਾ ਭੰਗ ਨਹੀਂ ਕਰਦਾ।

ਕਰੋਧ ਤਾਂ ਉਹਨਾਂ ਨੂੰ ਆਉਂਦਾ ਹੀ ਨਹੀਂ ਸੀ। ਉਹ ਸ਼ਾਂਤੀ ਦੇ ਪੁੰਜ ਹਨ। ਜੇ ਗੁੱਸਾ ਕਰਦੇ ਤਾਂ ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ ਬਾਬੇ ਮੋਹਨ ਤੇ ਵੀ ਉਹਨਾਂ ਨੂੰ ਕਰੋਧ ਆਉਂਦਾ ਕਿਉਂਕਿ ਗੁਰਗੱਦੀ ਨਾਲ ਗੁਰਬਾਣੀ ਵੀ ਇਹਨਾਂ ਦੀ ਮਲਕੀਅਤ ਬਣਨੀ ਚਾਹੀਦੀ ਸੀ। ਪਰ ਗੁਰਬਾਣੀ ਦੀਆਂ ਪੋਥੀਆਂ ਬਾਬਾ ਜੀ ਕੋਲ ਸਨ। ਆਪ ਤਾਂ ਬਾਬਾ ਜੀ ਦੇ ਚੁਬਾਰੇ ਹੇਠ ਜਾ ਕੇ ਉਹਨਾਂ ਦੀ ਸੋਭਾ ਵਿਚ ਸਰੰਦੇ ਨਾਲ ਸ਼ਬਦ ਗਾਉਣ ਲਗੇ:

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥

ਅਤੇ ਉਹਨਾਂ ਨੂੰ ਪ੍ਰਸੰਨ ਕਰਕੇ ਪੋਥੀਆਂ ਲਿਆਏ।

ਆਪ ਤਾਂ ਗੁਰੂ ਨਾਨਕ ਦੀ ਸਿਖਿਆ ਦ੍ਰਿੜਾਉਂਦੇ ਸਨ ਕਿ ਕਾਮ ਤੇ ਕ੍ਰੋਧੁ ਅਣਦਿਸਦੇ ਮਨ ਨੂੰ ਹੀ ਨਹੀਂ ਦਿੱਸਦੇ ਪੰਚ ਭੂਤਕ ਸਰੀਰ ਨੂੰ ਵੀ ਗਾਲ ਦੇਂਦੇ ਹਨ।

ਕੋਈ ਜੇ ਲੋਭੀ ਵਿਅਕਤੀ ਹੁੰਦਾ ਤਾਂ ਸਰਦੇ-ਪੁੱਜਦੇ, ਰਾਜ ਦਰਬਾਰ ਵਿਚ ਮਾਣ ਪ੍ਰਾਪਤ, ਦਿਵਾਨ ਚੰਦੂ ਲਾਲ ਦੇ ਘਰ ਦਾ ਸਾਕ ਮੰਗ ਕੇ ਲੈਂਦਾ। ਪਰ ਸਤਿਗੁਰੂ ਜੀ ਨੇ ਸਾਕ ਤੋਂ ਸਿੱਖੀ ਨੂੰ ਵੱਡਾ ਜਾਤਾ। ਇਸ ਦਾ ਜੋ ਮੁੱਲ ਤਾਰਨਾ ਪਿਆ ਕਿਸੇ ਨੂੰ ਭੁੱਲਿਆ ਹੋਇਆ ਨਹੀ ਮੋਹ ਤਾਂ ਆਪ ਨੇ ਸੰਸਾਰ ਨਾਲ ਕ•ਤਾ ਹੀ ਨਹੀਂ। ਕੋਈ ਰਿਸ਼ਤਾ ਨਾਤਾ ਆਪ ਨੂੰ ਮੋਹਿਤ ਨਹੀਂ ਕਰ ਸਕਿਆ। ਪਿਤਾ ਨਾਲ ਵੀ ਆਪ ਦਾ ਗੁਰੂ ਸਿੱਖ ਦਾ ਨਾਤਾ ਸੀ।

ਹੰਕਾਰ ਹੁੰਦਾ ਤਾਂ ਸਰਬ ਸ਼ਕਤੀਆਂ ਦੇ ਮਾਲਕ ਕਿਸੇ ਸਮੇਂ ਸ਼ਕਤੀ ਦਾ ਪ੍ਰਦਰਸ਼ਨ ਕਰਦੇ। ਪਰ ਉਹਨਾਂ ਭਾਣਾ ਮੰਨਣ ਤੇ ਰੱਬ ਦੀ ਰਜਾ ਵਿਚ ਰਾਜ਼ੀ ਰਹਿਣ ਦਾ ਸੰਕਲਪ ਕਾਇਮ ਰੱਖਿਆ। ਸਤਿਗੁਰੂ ਜੀ ਦੇ ਕਥਨ ਅਨੁਸਾਰ ਪੰਜਾਂ ਸੂਰਬੀਰਾਂ ਨੂੰ ਮਾਰਨ ਵਾਲਾ ਕਲਜੁਗ ਵਿਚ ਕੋਈ ਵਿਰਲਾ ਹੀ ਹੈ। ਜਿਹੜਾ ਮਾਰ ਲੈਂਦਾ ਹੈ, ਉਹ ਪੂਰਨ ਹੈ:

ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥

ਸਤਿਗੁਰੂ ਅਰਜਨ ਦੇਵ ਜੀ ਸਿਰੀ ਰਾਗੁ ਵਿਚ ਇੱਕ ਸ਼ਬਦ ਵਿਚ ਦੱਸਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਉਹ ਪੰਜਾਂ ਨੂੰ ਵੱਸ ਕਰ ਸੱਕੇ ਹਨ। ਉਹਨਾਂ ਦਾ ਕਥਨ ਹੈ ਕਿ ਮੇਰਾ ਮਾਲਕ ਪਿਆਰਾ ਹੈ। ਕੋਈ ਸਾਕ ਸੰਬੰਧੀ ਉਸ ਜੇਹਾ ਨਹੀਂ। ਉਸ ਦੀ ਕਿਰਪਾ ਨਾਲ ਨਾਮ ਬੀਜ ਕੇ ਬੋਹਲ ਤਿਆਰ ਕੀਤਾ ਹੈ। ਮੈਂ ਆਪਣੇ ਸਰੀਰ ਦਾ ਚੌਧਰੀ ਹਾਂ ਪੰਜੇ ਸ਼ਰੀਕ ਮੇਰੇ ਵੱਸ ਵਿਚ ਹਨ। ਮੈਂ ਸਿਮਰਨ ਕਰਕੇ ਮਨ ਚਿੰਦਿਆ ਫਲ ਪਾ ਰਿਹਾ ਹਾਂ। ਮੈਂ ਸਤਿਗੁਰ ਦੀ ਬਖ਼ਸ਼ਸ਼ ਨਾਲ ਧਾਰਮਿਕ ਕੇਂਦਰ ਸਥਾਪਤ ਕੀਤਾ ਹੈ।

ਸਤਿਗੁਰੂ ਜੀ ਅਨੁਸਾਰ ਸੰਸਾਰ ਇਕ ਅਖਾੜਾ ਹੈ ਜਿਥੇ ਸੰਸਾਰਕ ਘੋਲ ਹੋਣਾ ਹੈ। ਭੀੜ ਇਕੱਠੀ ਹੋਈ ਹੋਈ ਹੈ। ਢੋਟੇ, ਨਗਾਰੇ, ਨਫੀਰੀ, ਭੇਰੀ ਆਦਿ ਵਾਜੇ ਵੱਜ ਰਹੇ ਹਨ। ਉਤਸੁਕਤਾ ਬਣੀ ਹੋਈ ਹੈ ਕਿ ਕੌਣ ਪੰਜਾਂ ਜੁਆਨਾਂ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਨੂੰ ਪਟਕਾ ਮਾਰਦਾ ਹੈ, ਉਹਨਾਂ ਦੀ ਕੰਡ ਲਾਉਂਦਾ ਹੈ। ਅਕਾਲ ਪੁਰਖ ਆਪ ਛਿੰਝ ਵੇਖ ਰਿਹਾ ਹੈ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਉਤੇ ਸਤਿਗੁਰੂ ਦੀ ਮਿਹਰ ਹੋਈ ਹੈ, ਸਤਿਗੁਰੂ ਨੇ ਉਹਨਾਂ ਦੀ ਕੰਡ ਉਤੇ ਆਪਣੇ ਹੱਥ ਨਾਲ ਥਾਪੀ ਦਿਤੀ ਹੈ ਸੋ ਉਹਨਾਂ ਨੇ ਪੰਜਾਂ ਜੁਆਨਾਂ ਨੂੰ ਜਿੱਤ ਲਿਆ ਹੈ:

ਹਉ ਗੋਸਾਈ ਦਾ ਪਹਿਲਵਾਨੜਾ।। ਮੈ ਗੁਰ ਮਿਲਿ ਉਚ ਦੁਮਾਲੜਾ।।
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ।।
ਵਾਤ ਵਜਨਿ ਟੰਮਕ ਭੇਰੀਆ।। ਮਲ ਲਥੇ ਲੈਦੇ ਫੇਰੀਆ।।
ਨਿਹਤੇ ਪੰਜ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ।। -ਮਹਲਾ ੫

ਅਤੇ ਦੁਬਾਰਾ ਛਿੰਝ ਵਿਚ ਆਉਣ ਦੀ ਲੋੜ ਨਹੀਂ।

ਉਹਨਾਂ ਦਾ ਸ਼ਹੀਦੀ ਪੁਰਬ ਮਨਾਉਣ ਦਾ ਲਾਭ ਕੇਵਲ ਯਾਦਗਾਰ ਮਨਾਉਣ ਵਿਚ ਨਹੀਂ ਸਗੋਂ ਉਸ ਸਤਿਗੁਰੂ ਦੀ ਸਰਨ ਆਉਣ ਵਿਚ ਹੈ ਜਿਸ ਤੋਂ ਥਾਪੀ ਲੈ ਕੇ ਪੰਜਾਂ ਜਵਾਨਾਂ ਨੂੰ ਜਿਤਿਆ ਜਾ ਸਕਦਾ ਹੈ।

# ਵਿਚਿ ਬਾਣੀ ਅੰਮ੍ਰਿਤੁ ਸਾਰੇ

ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਨੇ ਗੁਰਬਾਣੀ ਦੀ ਮਹਾਨਤਾ ਦਰਸਾਉਂਦਿਆਂ ਨਟ ਰਾਗ ਵਿਚ ਉਚਾਰਨ ਕੀਤਾ ਹੈ:

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।।
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।।

ਜਿਸਦਾ ਅਰਥ ਹੈ ਕਿ ਕਿਸੇ ਹੋਰ ਬਾਣੀ ਨਾਲੋਂ ਗੁਰੂ ਦੁਆਰਾ ਉਚਾਰਨ ਕੀਤੀ ਗਈ ਬਾਣੀ-ਗੁਰੂ ਦੀ ਬਾਣੀ-ਵੱਡੀ ਹੈ, ਭਾਰੀ ਹੈ, ਮਹਾਨ ਹੈ। ਪਿੰਗਲ ਦੇ ਜਾਣਕਾਰ ਸਮਝਦੇ ਹਨ ਕਿ ਮਾਤਰਾ ਦੀ ਗਿਣਤੀ ਲਘੂ, ਗੁਰੂ ਅਨੁਸਾਰ ਕੀਤੀ ਜਾਂਦੀ ਹੈ। ਲਘੂ ਮਾਤਰਾ ਦੀ ਛੋਟੀ ਇਕਾਈ ਤੇ ਗੁਰੂ ਵੱਡੀ ਇਕਾਈ ਨੂੰ ਕਹਿੰਦੇ ਹਨ। ਗੁਰੂ ਹੈ ਬਾਣੀ' ਵਿਚ ਵੀ ਇਹੀ ਦਰਸਾਇਆ ਗਿਆ ਹੈ ਕਿ ਗੁਰੂ ਦੀ ਬਾਣੀ ਲਘੂ ਨਹੀਂ ਗੁਰੂ ਹੈ, ਸਰੇਸ਼ਟ ਹੈ। ਇਸ ਸਰੇਸ਼ਟ ਬਾਣੀ ਵਿਚ ਸਮੁਚੇ ਤੌਰ ਤੇ ਅੰਮ੍ਰਿਤ ਵਿਦਮਾਨ ਹੈ।

ਅੰਮ੍ਰਿਤ ਪ੍ਰਾਪਤ ਕਰਨ ਦੀ ਇੱਛਾ ਮਨੁਖ ਨੂੰ ਹੀ ਨਹੀਂ ਦੇਵਤਿਆਂ ਤੇ ਰਿਸ਼ੀਆਂ ਮੁਨੀਆਂ ਨੂੰ ਵੀ ਹੋਈ। ਉਹਨਾਂ ਨੂੰ ਮਿਲਿਆ ਕਿਥੋਂ, ਬਾਰੇ ਤੀਜੇ ਸਤਿਗੁਰੂ ਸਾਹਿਬ ਨੇ ਫ਼ੁਰਮਾਇਆ ਹੈ।

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ।

ਗੁਰੂ ਦੁਆਰਾ ਉਚਾਰੀ ਗਈ ਅੰਮ੍ਰਿਤ ਮਈ ਬਾਣੀ ਨੂੰ ਸੁਣ ਕੇ ਗੁਰੂ ਦਾ ਸਿੱਖ, ਸਤਿ ਕਰ ਕੇ ਮੰਨਦਾ ਹੈ। ਮੰਨਣ ਨਾਲ ਹੀ ਸੇਵਕ ਦਾ ਕਲਿਆਣ ਹੁੰਦਾ ਹੈ। ਇਸੇ ਕਲਿਆਣ ਕਾਰੀ ਭਾਵ ਨੂੰ ਦੁਹਰਾਉਂਦੇ ਹੋਏ ਤੁਕਾਂਗ ਦੇ ਦੂਜੇ ਅੱਧ ਵਿੱਚ ਸਤਿਗੁਰੂ ਜੀ ਨੇ ਦੁਹਰਾਇਆ ਹੈ ਕਿ ਸੇਵਕ ਦਾ ਨਿਸਤਾਰਾ ਆਪ ਨਹੀਂ ਹੁੰਦਾ ਸਗੋਂ ਪਰਤੱਖ ਗੁਰੂ ਦੀ ਕਿਰਪਾ ਨਾਲ ਹੁੰਦਾ ਹੈ। ਭਾਵ ਜੀਵ ਭਵਜਲ-ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ ਤੇ ਪਰਮਾਤਮਾ ਨੂੰ ਮਿਲਦਾ ਹੈ।

ਭਵਜਲ ਤੋਂ ਪਾਰ ਉਤਾਰੇ ਲਈ ਗ੍ਰੰਥਾਂ ਦੀ ਮਹਾਨਤਾ ਭਾਈ ਗੁਰਦਾਸ ਨੇ ਵੀ ਆਪਣੀ ਬਾਣੀ ਵਿਚ ਦਰਸਾਈ ਹੈ ਪਰ ਸਥਿਤੀ ਅਗਲੀਆਂ ਤੁਕਾਂ ਸਪਸ਼ਟ ਕਰਦੀਆਂ ਹਨ।

ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗਿ ਭਵਜਲ ਪਾਰ ਉਤਾਰਾ।
ਸਤਿਗੁਰ ਬਾਝ ਨ ਬੁਝੀਐ ਜਿੱਚਰ ਧਰੇ ਨ ਗੁਰ ਅਵਤਾਰਾ।
ਗੁਰ ਪਰਮੇਸ਼ਰੁ ਇਕ ਹੈ ਸੱਚਾ ਸਾਹ ਜਗਤ ਬਣਜਾਰਾ।

ਬਾਣੀ ਦਾ ਵਾਰ ਵਾਰ ਕੀਤਾ ਗਿਆ ਪਾਠ ਮੰਤਰ ਸ਼ਕਤੀ ਦਾ ਕੰਮ ਕਰਦਾ ਹੈ। ਇਸ ਨਾਲ ਆਤਮਾ ਸ਼ੁਧ ਹੁੰਦੀ ਹੈ, ਮਨ ਨਿਰਮਲ ਹੁੰਦਾ ਹੈ। ਚੰਗੇ ਤੇ ਮਾੜੇ ਕਰਮਾਂ ਦਾ ਗਿਆਨ ਹੁੰਦਾ ਹੈ। ਕਰਮ ਕਰਨ ਤੇ ਨਾ ਕਰਨ ਨੂੰ ਨਿਖੇੜਨ ਦੀ ਸੋਝੀ ਆਉਂਦੀ ਹੈ। ਮਨੁਖ ਨੂੰ ਆਪਣੇ ਜੀਵਨ ਦਾ ਮਨੋਰਥ ਸਮਝ ਆਉਂਦਾ ਹੈ ਉਹ ਸੋਚਣ ਲਗਦਾ ਹੈ:

ਪ੍ਰਾਣੀ ਤੂੰ ਆਇਆ ਲਾਹਾ ਲੈਣਿ।।
ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ।। ਮ: ੫

ਉਹ ਆਪਣੇ ਆਪ ਨੂੰ ਪੁਛਦਾ ਹੈ,

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇਕੈ
ਕਿਆ ਤੁਧੁ ਕਰਮ ਕਮਾਇਆ।। ਮ: ੩

ਮਨੁਖ ਦੀ ਇਸ ਸੋਚ ਦਾ ਜੁਆਬ, ਕਿ ਉਸ ਦੇ ਅੱਖ, ਕੰਨ, ਜ਼ਬਾਨ ਆਦਿ ਕੀ ਵੇਖਣ, ਸੁਣਨ ਜਾਂ ਜਪਣ ਲਈ ਮਿਲਦੇ ਹਨ। ਪੰਜਵੇਂ ਪਾਤਸ਼ਾਹ ਦੀ ਬਾਣੀ ਵਿਚੋਂ ਮਿਲਦਾ ਹੈ:

ਅੰਤਰਿ ਗੁਰੁ ਅਰਾਧਣਾ ਜਿਹਵਾ ਜਪ ਗੁਰ ਨਾਉ।।
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।

ਮਨੁਖ ਇਸ ਗਲ ਨੂੰ ਭਲੀ ਭਾਂਤ ਜਾਣ ਜਾਂਦਾ ਹੈ ਕਿ ਹਾਸਿਲ ਕੀਤੇ ਧਨ ਪਦਾਰਥ ਤੇ ਸੁਖ ਦੇ ਸਾਧਨਾਂ ਦੀ ਸੀਮਾਂ ਕਿਥੋਂ ਤਕ ਹੈ? ਸਾਕ-ਸੰਬੰਧੀ ਕਿਥੋਂ ਤਕ ਸਾਥ ਨਿਭਾਉਂਦੇ ਹਨ? ਇਸ ਸੰਸਾਰ ਵਿਚ ਕੀ ਛੱਡ ਕੇ ਜਾਣਾ ਹੈ ਤੇ ਨਾਲ ਕੀ ਲੈ ਜਾਣਾ ਹੈ?

ਕਿਉਂਕਿ, 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਹੈ ਸੋ ਇਸ ਦੀ ਰੋਸ਼ਨੀ ਵਿੱਚ ਜੀਵ ਨੂੰ ਕੋਈ ਸ਼ੰਕਾ ਰਹਿ ਹੀ ਨਹੀਂ ਜਾਂਦਾ। ਵਾਰ ਵਾਰ ਪਾਠ ਕੀਤਿਆਂ ਜਾਂ ਸੁਣਿਆਂ ਮਨ ਵਿਚ ਟਿਕਾਅ ਰਹਿੰਦਾ ਹੈ।

ਗੁਰਬਾਣੀ ਦਾ ਪਾਠ ਕਰਨ ਵਾਲਾ ਪਹਿਲੇ ਆਪਣੇ ਸਰੀਰ ਨੂੰ ਸ਼ੁਧ ਕਰਦਾ ਹੈ, ਉਹ ਪਿਛਲੀ ਰਾਤਿ ਜਾਗ ਕੇ ਜੰਗਲ ਮੈਦਾਨ ਜਾਕੇ, ਸਣੇ ਕੇਸੀ ਸੋਧ ਦਾ ਇਸ਼ਨਾਨ ਕਰਦਾ ਹੈ। ਉਹ ਕੁਦਰਤੀ ਜਲ ਸਾਧਨਾਂ, ਮੀਂਹ, ਨਦੀ, ਨਾਲੇ, ਖੂਹਾਂ ਆਦਿ ਦਾ ਜਲ ਵਰਤਦਾ ਹੈ। ਉਹ ਪਹਿਲੇ ਪਾਤਸ਼ਾਹ ਦੇ ਦਰਸਾਏ ਕੇਸੀ ਇਸ਼ਨਾਨ ਕਰਨ ਦੇ ਮਹਾਤਮ ਨੂੰ ਸਮਝਦਾ ਹੈ:

ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ।।
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ।।

ਉਹ ਇਕਾਗਰ ਚਿੱਤ ਹੋ ਕੇ ਨਾਮ ਜਪਦਾ ਤੇ ਬਾਣੀ ਪੜ੍ਹਦਾ ਹੈ। ਗੁਰਸਿਖ ਗੁਰਬਾਣੀ ਦਾ ਪਾਠ ਕਰਕੇ ਅਰਦਾਸ ਕਰਦਾ ਹੈ। ਅਰਦਾਸ ਵਿਚ ਉਹ ਸਰਬਤ ਦਾ ਭਲਾ ਲੋਚਦਾ ਹੈ।

ਗੁਰਬਾਣੀ ਪੜ੍ਹ ਕੇ ਗੁਰਸਿਖ ਹੋਰ ਬਾਣੀਆਂ ਵਿੱਚ ਤੇ ਗੁਰਬਾਣੀ ਵਿਚ ਨਿਖੇੜ ਕਰਨ ਜੋਗਾ ਵੀ ਹੋ ਜਾਂਦਾ ਹੈ ਕਿਉਂਕਿ ਤੀਸਰੇ ਪਾਤਸ਼ਾਹ ਨੇ ਸਾਫ਼ ਲਿਖਿਆ ਹੈ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।

ਪਾਠ ਕਰਨ, ਸੁਣਨ ਨਾਲ ਇਹ ਵੀ ਸੋਝੀ ਆਉਂਦੀ ਹੈ ਕਿ ਮੁਕਤੀ ਗੁਰ ਮੰਤਰ ਦਾ ਜਾਪ ਕਰਨ, ਭਜਨ ਕਰਨ ਨਾਲ ਮਿਲਦੀ ਹੈ ਜੋ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

ਮਨਿਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ।। ਮ: ੫

ਨਾਮ ਦੇਣ ਜਾਂ ਭਜਨ ਦਸਣ ਵਾਲੇ ਗੁਰੂ ਦੇ ਪਰਉਪਕਾਰ ਨੂੰ ਯਾਦ ਕਰਦਾ ਜੀਵ ਉਸਦੇ ਮਾਤਾ ਪਿਤਾ ਨੂੰ ਵੀ ਧੰਨ ਕਹਿੰਦਾ ਹੈ:

ਹਰ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ।।
ਮ: ੪

ਗੁਰਬਾਣੀ ਗੁਰੂ ਨਾਲ ਜੋੜਦੀ ਹੈ ਅਤੇ ਗੁਰੂ, ਅਕਾਲ ਪੁਰਖ ਦੇ ਮਿਲਾਪ ਲਈ ਨਾਮ ਨਾਲ ਜੋੜਦਾ ਹੈ। ਨਾਮ ਹੀ ਸਚਾਈ ਹੈ। ਪੰਜਵੇਂ ਗੁਰੂ ਸਾਹਿਬ ਦਾ ਕਥਨ ਹੈ:

ਸਿਮ੍ਰਿਤ ਬੇਦ ਪੁਰਾਣ ਪੁਕਾਰਨਿ ਪੋਥੀਆ।।
ਨਾਮ ਬਿਨਾ ਸਭਿ ਕੂੜੁ ਗਾਲੀ ਹੋਛੀਆ।।

ਯਥਾ :

ਸਗਲ ਧਰਮ ਮਹਿ ਸ੍ਰੇਸਟ ਧਰਮੁ।। ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।

ਨਾਮ ਸਿਮਰਨ ਕਰਨ ਵਾਲੇ ਦੀ ਆਤਮਿਕ ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ। ਪੰਜਵੇ ਪਾਤਸ਼ਾਹ ਭੈਰਉ ਰਾਗ ਵਿੱਚ ਉਚਾਰਨ ਕਰਦੇ ਹਨ:

ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ।।
ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ।।
ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ।।
ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ।।

ਗੁਰਬਾਣੀ ਅਨੁਸਾਰ ਸਤਿਗੁਰੂ ਜੀ ਦਾ ਦਿੱਤਾ ਨਾਮ ਜਪ ਕੇ ਜੀਵ ਪਰਮ ਸੁਖ ਪ੍ਰਾਪਤ ਕਰਦਾ ਹੈ।

# ਸਭ ਊਪਰਿ ਨਾਮੁ

ਸਤਿਗੁਰੂ ਅਰਜਨ ਦੇਵ ਜੀ ਆਸਾ ਰਾਗ ਵਿੱਚ ਨਾਮ ਦੇ ਲਛਣ ਦਸਦਿਆਂ ਫੁਰਮਾਉਂਦੇ ਹਨ ਕਿ ਕਿਸੇ ਪ੍ਰਕਾਰ ਦੇ ਪੁੰਨ-ਦਾਨ ਕਰਨਾ, ਪੂਜਾ-ਪਾਠ ਕਰਨਾ ਜਾਂ ਹੋਰ ਕਰਮ ਧਰਮ ਕਰਨਾਂ ਨਾਮ ਤੋਂ ਥੱਲੇ ਰਹਿ ਜਾਂਦਾ ਹੈ। ਨਾਮ ਸਭ ਤੋਂ ਉਤੇ ਹੈ। ਨਾਮ ਨੂੰ ਆਪਣੀ ਰਸਨਾ ਰਾਹੀਂ ਜਪਣ ਨਾਲ ਹੀ ਕਾਰਜ ਰਾਸ ਹੋ ਸਕਦੇ ਹਨ। ਸਤਿਗੁਰੂ ਜੀ ਦੀ ਆਪਣੀ ਬਾਣੀ ਅਨੁਸਾਰ:

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ।
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ। ਮਹਲਾ ੫

ਹਰੀ ਦਾ ਨਾਮ ਜਪਣ ਦੀ ਮਹਿਮਾ ਸਤਿਗੁਰੂ ਜੀ ਨੇ ਕੇਵਲ ਵਰਨਣ ਹੀ ਨਹੀਂ ਕੀਤੀ। ਉਹਨਾਂ ਆਪ ਵੀ ਨਾਮ ਜਪਿਆ ਤੇ ਜਪਾਇਆ ਹੈ।

ਨਾਮ ਕੀ ਹੈ? ਇਸ ਬਾਰੇ ਯੁਗਾਂ ਯੁਗਾਂਤਰਾਂ ਤੋਂ ਸਾਡੇ ਰਿਸ਼ੀ-ਮੁਨੀ, ਪੀਰ-ਪੈਗੰਬਰ, ਗੁਰੂ-ਅਵਤਾਰ ਆਪਣੇ ਅਨੁਭਵ ਦੇ ਅਧਾਰ ਜਣਾਉਂਦੇ ਰਹੇ ਹਨ ਕਿ ਇਹ ਹੀ ਸ੍ਰਿਸ਼ਟੀ ਦਾ ਕਰਤਾ ਹਰਤਾ ਹੈ। ਸਾਰੇ ਲੋਕ, ਖੰਡ ਬ੍ਰਹਿਮੰਡ ਪੁਰੀਆਂ, ਭਵਨਾਂ ਅਕਾਸ਼ਾਂ ਪਤਾਲਾਂ ਦੀ ਰਚਨਾ ਕਰਨ ਵਾਲਾ, ਉਪਜਣ ਤੇ ਬਿਨਸਨ ਦਾ ਚਕਰ ਚਲਾਉਣ ਵਾਲਾ ਜੀਵਾਂ ਜੰਤਾਂ ਦੀ ਸੰਭਾਲ ਕਰਨ ਵਾਲਾ ਨਾਮ ਹੀ ਹੈ।

ਹੁਣ ਤਾਂ ਸਧਾਰਨ ਹਾਲਤ ਵਿੱਚ ਵੀ ਅਸੀ ਸਮਝਦੇ ਹਾਂ ਕਿ ਬਿਨਾਂ ਨਾਮ ਤੋਂ ਕੋਈ ਕਾਰਜ ਨਹੀਂ ਹੁੰਦਾ। ਕਾਰਜ ਕਰਨ ਵਾਲਾ ਕੋਈ ਕਰਤਾ ਹੁੰਦਾ ਹੈ। ਸੋ ਸਮੁਚੇ ਬ੍ਰਹਮੰਡ ਦਾ ਵੀ ਕਰਤਾ ਹੈ, ਕਰਤਾਰ, ਉਹੀ ਨਾਮ ਹੈ। ਕਿਉਂਕਿ ਸ੍ਰਿਸਟੀ ਵਿੱਚ ਮਨੁੱਖ ਨੂੰ ਸਮਝ-ਸੂਝ ਤੇ ਸਰਦਾਰੀ ਮਿਲੀ ਹੈ ਸੋ ਉਸਨੂੰ ਸੋਝੀਵਾਨ ਹੋਣ ਕਰਕੇ ਨਾਮ ਸਿਮਰਨ ਕਰਨਾ ਚਾਹੀਦਾ ਹੈ। ਇਸ ਨਾਲ ਉਹ ਸਰਬ ਸੁਖਾਂ ਨੂੰ ਪ੍ਰਾਪਤ ਕਰ ਸਕਦਾ ਹੈ।

ਨਾਮ ਬਾਰੇ ਹੀ ਸਤਿਗੁਰੂ ਨਾਨਕ ਦੇਵ ਜੀ ਨਾਲ ਫ਼ਕੀਰ ਮੀਆਂ ਮਿਠੇ ਨੇ ਗਿਆਨ ਚਰਚਾ ਕੀਤੀ। ਉਹ ਫ਼ਕੀਰ ਮਿਠਣ ਕੋਟ ਵਿਚ ਰਹਿੰਦਾ ਸੀ। ਸਤਿਗੁਰੂ ਜੀ ਉਸ ਕੋਲ ਗਏ ਤਾਂ ਉਸ ਨਾਲ ਬਚਨ ਬਿਲਾਸ ਕਰਨ ਸਮੇਂ ਆਪ ਨੇ ਫ਼ਕੀਰ ਜੀ ਨੂੰ ਕਿਹਾ ਕਿ ਮਨੁੱਖ ਸੱਚੇ ਨਾਮ ਬਿਨਾਂ ਸੰਸਾਰਕ ਬੰਧਨਾਂ ਵਿੱਚ ਪੈਂਦਾ ਹੈ ਤੇ ਨਾਮ ਬਿਨਾਂ ਉਸਦਾ ਛੁਟਕਾਰਾ ਨਹੀਂ। ਨਾਮ ਬਾਰੇ ਪੁੱਛਣ ਤੇ ਸਤਿਗੁਰੂ ਜੀ ਨੇ ਦਸਿਆ ਕਿ ਇਹ ਅਨੁਭਵ ਕਰਨ ਦੀ ਵਸਤੂ ਹੈ। ਸਤਿਗੁਰੂ ਜੀ ਨੇ ਉਸਨੂੰ ਦਿੱਬ ਦ੍ਰਿਸ਼ਟੀ ਦੇ ਕੇ ਪੁੱਛਿਆ, ਕਿ ਉਸਨੇ ਕੀ ਅਨੁਭਵ ਕੀਤਾ ਤਾਂ ਉਸ ਕਿਹਾ, "ਹੇ ਦੀਨਾ ਨਾਥ, ਪਤਿਤ ਉਧਾਰਨ, ਮੈਨੂੰ ਤਾਂ ਇੰਞ ਨਜ਼ਰ ਆਉਂਦਾ ਜੋ ਮੇਰੇ ਰੋਮ ਰੋਮ ਵਿਚ ਅਤੁਟ ਲਹਿਰਾਂ, ਅਕਾਲ ਪੁਰਖ ਦੇ ਨਾਮ ਦੀਆਂ ਵਗ ਰਹੀਆਂ ਹਨ।"

ਜਿਸ ਅੰਦਰ ਇਹ ਲਹਿਰਾਂ ਵਗਦੀਆਂ ਹਨ, ਜਿਸ ਅੰਦਰ ਨਾਮ ਵਸ ਜਾਂਦਾ ਹੈ ਉਸ ਦੀ ਸਦਾ ਸੋਭਾ ਹੁੰਦੀ ਰਹਿੰਦੀ ਹੈ। ਸਤਿਗੁਰੂ ਪਰਤਾਪ ਸਿੰਘ ਜੀ, ਕਬੀਰ ਦੀ ਮਿਸਾਲ ਦੇ ਕੇ ਕਹਿੰਦੇ ਹਨ:

"ਵੇਖੋ ਕਬੀਰ ਜੁਲਾਹਾ, ਤੁਸੀਂ ਕਿਸੇ ਨੂੰ ਜਾ ਕੇ ਪੁਛੋ, ਲੋਕ ਕਹਿਣਗੇ, ਭਗਤ ਕਬੀਰ ਹੋਇਆ-ਨਾਮ ਦਾ ਪ੍ਰਤਾਪ ਹੈ।"

ਏਸੇ ਕਰਕੇ ਭਿਆਨਕ ਸਮੇਂ ਵਿੱਚ ਉਹ ਕਹਿੰਦੇ ਹਨ ਕਿ ਅਜ ਵੀ, "ਜਿਹੜੇ ਨਾਮ ਜਪਣਗੇ ਉਹ ਬਚਣਗੇ।"

ਇਹ ਨਾਮੁ-ਮੰਤ੍ਰ, ਗੁਰੂ ਦੇਂਦਾ ਹੈ। ਮਨੁਖ ਨੂੰ ਗੁਰੂ ਦਾ ਦਿਤਾ ਨਾਮ ਜਪਣਾ ਚਾਹੀਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਇੱਕ ਉਪਦੇਸ਼ ਵਿੱਚ ਫੁਰਮਾਇਆ:-

-ਐਹੋ ਜਿਹਾ ਕੋਈ ਉਦਮ ਕਰੋ ਜਿਹੜੇ ਰਾਮ ਨੂੰ ਮੰਨਣ ਵਾਲੇ ਨੇ, ਕ੍ਰਿਸ਼ਨ ਨੂੰ ਮੰਨਣ ਵਾਲੇ ਨੇ, ਗੁਰੂ ਗੋਬਿੰਦ ਸਿੰਘ ਨੂੰ ਮੰਨਣ ਵਾਲੇ ਨੇ, ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਸਾਰੇ ਇਕੱਠੇ ਬੈਠ ਕੇ ਏਥੇ, ਜੋ ਜੋ ਕਿਸੇ ਨੇ ਆਪਣੇ ਗੁਰੂ ਤੋਂ ਪੁਛਿਆ ਹੈ ਉਸ ਨਾਮ ਦਾ ਸਿਮਰਨ ਕਰੋ।

ਇਹ ਉੱਦਮ ਜਿਸ ਨੇ ਵੀ ਕੀਤਾ ਉਹ ਆਪ ਸੁਖੀ ਸੁਹੇਲਾ ਰਿਹਾ ਅਤੇ ਸੰਸਾਰ ਤੇ ਉਸਦਾ ਮਾਣ ਸਤਿਕਾਰ ਵਧਿਆ। ਪੁਰਾਣਕ ਹਵਾਲਿਆਂ ਵੱਲ ਝਾਤ ਪਾਇਆਂ ਕਈ ਐਸੇ ਉਦਾਹਰਨ ਮੌਜੂਦ ਹਨ ਉਹਨਾਂ ਵਿਚੋਂ ਕ਼ਬੀਰ ਜੀ, "ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ" ਕਹਿੰਦੇ ਬਾਲ-ਤਪਸਵੀਆਂ ਦੀ ਮਿਸਾਲ ਦੇਂਦੇ ਹਨ ਜਿਨ੍ਹਾਂ ਨੇ ਨਾਮ ਜਪਿਆ।

ਭਾਗਵਤ ਤੇ ਵਿਸ਼ਨੂੰ ਪੁਰਾਣ ਅਨੁਸਾਰ ਧ੍ਰੂ ਰਾਜਾ ਉਤਾਨਪਾਦ ਦਾ ਪੁੱਤਰ ਸੀ। ਉਤਾਨਪਾਦ ਦੀਆਂ ਦੋ ਰਾਣੀਆਂ ਸਨ, ਸੁਨੀਤੀ ਤੇ ਸੁਰੁਚੀ, ਧ੍ਰੂ ਦਾ ਜਨਮ ਸੁਨੀਤੀ ਦੀ ਕੁਖੋਂ ਹੋਇਆ। ਇੱਕ ਦਿਨ ਪਿਤਾ ਦੀ ਗੋਦੀ ਦਾ ਨਿੱਘ ਮਾਣ ਰਹੇ ਬਾਲਕ ਧ੍ਰੂ ਨੂੰ ਉਸਦੀ ਮਤਰੇਈ ਮਾਂ ਸੁਰੁਚੀ ਨੇ ਪਿਤਾ ਦੇ ਕੁੱਛੜੋਂ ਲਾਹ ਦਿਤਾ। ਉਸ ਨੇ ਆਪਣੀ ਮਾਂ ਤੋਂ ਜਦ ਇਸ ਦਾ ਕਾਰ ਨ ਪੁੱਛਿਆ ਤਾਂ ਉਸਨੇ ਕਿਸੇ ਹੋਰ ਦਾ ਨੁਕਸ ਕਢਣ ਦੀ ਥਾਂ ਤੇ ਕਿਹਾ:

"ਸਾਵਾਣੀ ਹਾਂ ਮੈਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ।।" ਭਾਈ ਗੁਰਦਾਸ

ਦੋਸਤਾਂ ਨੂੰ ਮਿੱਤਰ ਬਣਾਉਣ ਲਈ, ਨਾਮ ਜਪ ਕੇ, ਧ੍ਰੂ ਨੇ ਨਾਰਦ ਮੁਨੀ ਦਾ ਉਪਦੇਸ ਮੰਨਿਆ ਤੇ ਨਾਮ ਨਿਧਾਨ ਦਾ ਅਮਿਓ ਰਸ ਪੀ ਗਿਆ।

ਭਾਈ ਗੁਰਦਾਸ ਜੀ ਅਨੁਸਾਰ ਤਾਂ ਰਾਜੇ ਜਨਕ ਨੇ ਜੀਵਾਂ ਨੂੰ ਨਰਕੀ ਜੀਵਨ ਤੋਂ ਛੁਟਕਾਰਾ ਦੁਆਉਣ ਲਈ ਨਾਮ ਨੂੰ ਗਹਿਣੇ ਧਰਿਆ।

ਗੁਰੂ ਅਮਰ ਦਾਸ ਜੀ ਤਾਂ ਕਹਿੰਦੇ ਹਨ ਕਿ ਨਾਮ ਜਪਣ ਨਾਲ ਬੰਦਾ ਆਪ ਹੀ ਨਹੀਂ ਤਰਦਾ ਸਗੋਂ "ਨਾਮੇ ਉਧਰੇ ਕੁਲ ਸਬਾਏ।।"

ਮਨੁਖ ਆਪਣੀ ਸੀਮਿਤ ਸੋਚ ਕਰਕੇ ਨਾਮ ਦੀ ਕੀਮਤ ਪਾ ਹੀ ਨਹੀਂ ਸਕਦਾ:

ਸਾਚੇ ਨਾਮ ਕੀ ਤਿਲੁ ਵਡਿਆਈ।।
ਆਖਿ ਥਕੇ ਕੀਮਤਿ ਨਹੀ ਪਾਈ।। ਮਹਲਾ ੧

ਨਾਮ ਅਮੋਲਕ ਰਤਨ ਹੈ, ਜੀਵਨ ਦਾ ਆਧਾਰ ਹੈ, ਅਖੁਟ ਖਜਾਨਾ ਹੈ। ਸਾਡੀ ਪਾਪਾਂ ਨਾਲ ਭਰੀ ਹੋਈ ਮਤਿ ਨਾਮ ਨਾਲ ਹੀ ਧੁਪ ਸਕਦੀ ਹੈ। ਪੰਜੇ ਦੂਤ ਵਸ ਕੀਤੇ ਜਾ ਸਕਦੇ ਹਨ। ਮੰਨ ਵਿਚ ਟਿਕਾਅ ਆਉਂਦਾ ਹੈ, ਸੁਖ ਸ਼ਾਂਤੀ ਮਿਲਦੀ ਹੈ।

ਸਤਿਗੁਰੂ ਸਾਹਿਬਾਨ ਨਾਮ ਵਿਹੂਨਿਆਂ ਤੇ ਨਾਮ ਨਾ ਜਪਣ ਵਾਲਿਆਂ ਨੂੰ ਚੌਰਾਸੀ ਦੇ ਗੇੜ ਵਿੱਚ ਪਿਆ ਹੋਇਆ ਮੰਨਦੇ ਹਨ, ਉਹਨਾਂ ਦਾ ਜੀਣਾ ਧ੍ਰਿਗ ਹੈ, ਉਹਨਾਂ ਦੀ ਮੁਕਤੀ ਨਹੀਂ ਹੋ ਸਕਦੀ।

ਪਰ ਜੀਵ ਸੰਸਾਰਕ ਸੁਖਾਂ ਦੇ ਭਰਮ ਜਾਲ ਵਿੱਚ ਖਚਿਤ ਨਾਮ ਵਿਸਾਰ ਬੈਠਾ ਹੈ। ਉਹ ਦਲੀਲ ਦੇ ਕੇ ਦੂਜੇ ਪਾਸੇ ਜਾਂਦਾ ਹੈ। ਭਲਾ ਜਿਸ ਨਾਮ ਦਾ ਉਸਨੂੰ ਗਿਆਨ ਹੀ ਨਹੀਂ, ਉਸ ਬਾਰੇ ਦਲੀਲ ਵੀ ਤਾਂ ਬੋਦੀ ਹੀ ਦੇਵੇਗਾ। ਹਾਂ ਅਨੁਭਵ ਵਾਲਾ ਨਾਮ ਦਾ ਅਭਿਆਸੀ ਬੜੀ ਦ੍ਰਿੜਤਾ ਨਾਲ ਕਹਿ ਸਕੇਗਾ ਕਿ ਸਭ ਊਪਰਿ ਨਾਮੁ ਹੈ।

# ਹੋਵੈ ਅਨੰਦੁ ਘਣਾ

ਮਨੁੱਖ ਦੀ ਇੱਛਾ ਵੱਧ ਤੋਂ ਵੱਧ ਸੁਖ ਪ੍ਰਾਪਤ ਕਰਨ ਦੀ ਹੁੰਦੀ ਹੈ। ਸੁਖਾਂ ਦੀ ਪ੍ਰਾਪਤੀ ਲਈ, ਉਹ ਵੱਧ ਧਨ ਕਮਾਉਣ ਲਈ ਦਿਨ ਰਾਤ ਇਕ ਕਰ ਦੇਂਦਾ ਹੈ। ਧਨ ਕਮਾਉਣ ਲਗਾ, ਕਈ ਵਾਰ ਮਨੁੱਖ ਨਜਾਇਜ਼ ਤਰੀਕੇ ਵੀ ਅਪਨਾਉਂਦਾ ਹੈ। ਜੇ ਉਹ ਧਨ ਕਮਾਉਣ ਵਿੱਚ ਕਮਾਯਾਬ ਹੋ ਜਾਂਦਾ ਹੈ ਤਾਂ ਉਸ ਧਨ ਨਾਲ ਚੰਗੀ ਕੋਠੀ ਬਣਾ ਕੇ ਬਹੁ ਕੀਮਤੀ ਸਮਾਨ ਨਾਲ ਸਜਾ ਕੇ, ਨੌਕਰ ਚਾਕਰ ਰੱਖ ਕੇ ਛੱਤੀ ਪ੍ਰਕਾਰ ਦੇ ਸੁਆਦਲੇ ਭੋਜਨ ਕਰਕੇ ਆਪਨੇ ਇੰਦਰੀਆਵੀਂ ਸੁਖਾਂ ਨੂੰ ਭੋਗਣ ਦੀਆਂ ਜੁਗਤਾਂ ਅਪਨਾ ਕੇ ਰੰਗ ਤਮਾਸ਼ੇ ਵੇਖ ਕੇ ਸਮਝਦਾ ਹੈ ਕਿ ਉਸ ਨੇ ਬਹੁਤ ਜ਼ਿਆਦਾ ਸੁਖ ਪ੍ਰਾਪਤ ਕਰ ਲਏ ਹਨ। ਉਹ ਇਸ ਦੌੜ ਨੂੰ ਹੋਰ ਤੇਜ਼ ਕਰ ਦੇਂਦਾ ਹੈ। ਪਰ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿੱਚ ਇਸਦਾ ਫੈਸਲਾ ਦੇ ਦਿਤਾ ਹੈ।

ਸੁਖੁ ਨਾਹੀ ਬਹੁਤੈ ਧਨਿ ਖਾਟੈ।
ਸੁਖੁ ਨਾਹੀ ਪੇਖੇ ਨਿਰਤਿ ਨਾਟੇ।
ਸੁਖੁ ਨਾਹੀ ਬਹੁ ਦੇਸ ਕਮਾਏ।। ਮਹਲਾ ੫

ਸੁਖ ਦੀ ਥਾਂ ਮਨੁੱਖ ਸਗੋਂ ਫਿਕਰ, ਚਿੰਤਾ ਕਰਕੇ ਸਰੀਰਕ ਤੇ ਮਾਨਸਿਕ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ। ਉਸਨੂੰ ਪ੍ਰੇਸ਼ਾਨੀਆਂ ਤੇ ਅਸਾਧ ਰੋਗ ਗ੍ਰਸ ਲੈਂਦੇ ਹਨ।

ਪ੍ਰਸ਼ਾਨ ਹੋਇਆ ਮਨੁੱਖ ਲਭਣਾ ਤਾਂ ਆਪਣੀਆਂ ਮੁਸੀਬਤਾਂ ਦਾ ਹੱਲ ਚਾਹੁੰਦਾ ਹੈ ਪਰ ਭਟਕ ਜਾਂਦਾ ਹੈ। ਉਹ ਆਪਣੀ ਫਿਕਰ ਚਿੰਤਾ ਤੋਂ ਮੁਕਤੀ ਲਈ ਜਾਂ ਗ਼ਮ ਗ਼ਲਤ ਕਰਨ ਲਈ, ਘਾਤਕ ਨਸ਼ਿਆਂ ਪੱਤਿਆਂ ਵਲ ਦੌੜਦਾ ਹੈ। ਅਫ਼ੀਮ, ਭੰਗ, ਪੋਸਤ ਸ਼ਰਾਬ ਉਸ ਲਈ ਛੋਟੇ ਨਸ਼ੇ ਹਨ। ਉਹ ਚਰਸ ਗਾਂਜੇ, ਮੈਂਡਰਿਕਸ, ਮੈਰੀਜ਼ੁਆਨਾਂ, ਐਲ. ਐਸ. ਡੀ., ਸਮੈਕ, ਹਸ਼ੀਸ਼ ਦੇ ਚੁੰਗਲ ਵਿਚ ਫਸ ਜਾਂਦਾ ਹੈ। ਆਪਣੇ ਵਲੋਂ ਸੁਖ ਦੀ ਭਾਲ ਕਰਦਾ ਘਰ ਪਰਵਾਰ ਨੂੰ ਵੀ ਦੁਖੀ ਕਰ ਬੈਠਦਾ ਹੈ। ਜੇ ਇਹਨਾ ਦਾ ਪ੍ਰਤੱਖ ਝਲਕਾਰਾ ਵੇਖਣਾ ਹੋਵੇ ਤਾਂ ਕੁਝ ਵਿੱਦਿਆ ਮੰਦਰਾਂ, ਕਾਲਜਾਂ, ਯੂਨੀਵਰਸਿਟੀਆਂ ਵਿੱਚ ਪੜ੍ਹਦੇ ਵਿਦਿਆਰਥੀਆਂ ਵੱਲ ਵੇਖਿਆ ਜਾ ਸਕਦਾ ਹੈ।

ਪਰ ਇਹ ਕੈਸਾ ਸੁਖ ਹੈ? ਇਸ ਨਾਲ ਸਜੱਣ ਮਿੱਤਰ ਤੇ ਰਿਸ਼ਤੇਦਾਰ ਕਿਨੇ ਕੁ ਸੁਖੀ ਹੁੰਦੇ ਹਨ? ਵਿਸ਼ਈ ਤੇ ਨਸ਼ਈ ਮਨੁੱਖ ਕਿੰਨੇ ਕੁ ਸੌਖੇ ਰਹਿੰਦੇ ਹਨ? ਉਹਨਾਂ ਦੇ ਸਰੀਰ ਰੋਗੀ, ਮਨ ਭਰੂ, ਦਿਮਾਗ ਕਮਜ਼ੋਰ ਹੋ ਜਾਂਦੇ ਹਨ। ਉਹ ਆਪਣਾ ਜੀਵਨ ਤਬਾਹ ਕਰ ਹੀ ਰਹੇ ਹੁੰਦੇ ਹਨ, ਆਪਣਾ ਘਰ ਵੀ ਤਬਾਹ ਕਰ ਰਹੇ ਹੁੰਦੇ ਹਨ ਅਤੇ ਆਪਣੇ ਪਰਿਵਾਰ ਤੋਂ ਬਾਅਦ ਸਮੁਚਾ ਸਮਾਜ ਪ੍ਰਦੂਸ਼ਿਤ ਕਰ ਰਹਿ ਹੁੰਦੇ ਹਨ।

ਲਭਦੇ ਤਾ ਉਹ ਸਦੀਵ ਕਾਲੀਨ ਸੁਖ ਹਨ ਪਰ ਛਿਨ ਭੰਗਰ ਲਈ ਵੀ ਸੁਖੀ ਨਹੀਂ ਰਹਿੰਦੇ ਕਿਉਂਕਿ ਜੇ ਉਹ ਸੁਖੀ ਹੋਣ ਤਾਂ ਉਹਨਾਂ ਨੂੰ ਤ੍ਰਿਪਤੀ ਹੋਵੇ ਉਹਨਾਂ ਦੀ ਭਟਕਣਾ ਮੁੱਕੇ, ਉਹਨਾਂ ਅੰਦਰ ਸ਼ਾਂਤੀ, ਸਬਰ, ਸੰਤੋਖ ਅਤੇ ਸੁਹਿਰਦਤਾ ਦਾ ਵਾਸਾ ਹੋਵੈ।

ਸਦੀਵ ਕਾਲੀਨ ਸੁਖ ਲੈਣ ਬਾਰੇ ਗੁਰੂ ਤੇਗ ਬਹਾਦਰ ਜੀ ਜੁਗਤ ਦਸਦੇ ਹਨ :-

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ।

ਨਾਮ ਉਹ ਧਨ ਹੈ ਜਿਹੜਾ ਸੁਖ ਦੇਂਦਾ ਹੈ, ਉਹ ਨਸ਼ਾ ਹੈ ਜੇਹੜਾ ਸਦਾ ਖ਼ੁਮਾਰੀ ਚੜ੍ਹਾਈ ਰੱਖਦਾ ਹੈ ਅਕਾਲ ਪੁਰਖ ਨਾਲ ਜੋੜਦਾ ਹੈ। ਨਾਮ ਦਾ ਸੁਖ ਪ੍ਰਾਪਤ ਕਰਨ ਵਾਲੇ ਦਾ ਦੋਹੀਂ ਜਹਾਨੀ ਮੁੱਖ ਉੱਜਲਾ ਹੁੰਦਾ ਹੈ। ਉਸ ਦੇ ਅੰਦਰ ਦੀ ਤ੍ਰਿਖਾ ਬੁਝ ਜਾਂਦੀ ਹੈ। ਸੀਤਲਤਾ ਤੇ ਸਾਂਤੀ ਘਰ ਕਰ ਜਾਂਦੀ ਹੈ।

ਚੇਤਰ ਦੇ ਮਹੀਨੇ ਵਿੱਚ ਬਹੁਤੇ ਅਨੰਦ ਦੀ ਪ੍ਰਾਪਤੀ ਲਈ ਸਤਿਗੁਰੂ ਸਾਹਿਬਾਨ ਨੇ ਜੁਗਤ ਦਸੀ ਹੈ। ਉਹ ਜਗਤ ਸਤਿਗੁਰੂ ਨਾਨਕ ਦੇਵ ਜੀ ਦੇ ਤੁਖਾਰੀ ਰਾਗ ਵਿੱਚ ਅਤੇ ਗੁਰੂ ਅਰਜਨ ਦੇਵ ਜੀ ਦੇ ਮਾਝ ਰਾਗ ਵਿਚ ਬਾਰਾਂ ਮਾਹ ਵਿਚ ਦਰਜ ਹੈ।

ਗੁਰੂ ਨਾਨਕ ਦੇਵ ਜੀ, ਬਸੰਤ ਰੁਤ ਦੇ, ਚੇਤਰ ਮਹੀਨੇ ਦੇ, ਸੁਹਾਵਨੇ ਮੌਸਮ ਬਾਰੇ ਦਸਦੇ ਹਨ ਕਿ ਫੁਲਾਂ ਤੇ ਭੌਰੇ ਮੰਡਰਾਉਂਦੇ ਹਨ ਫਿਰ ਵੀ ਬਿਰਹਾ ਕੁਠੀ ਨਾਰ ਨੂੰ ਸੁਖ ਨਹੀਂ ਮਿਲਦਾ ਉਸਦਾ ਸੁਖ :

ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ।

ਹਰੀ ਰੂਪੀ ਵਰ ਨੂੰ ਮਿਲ ਕੇ ਸਹਿਜ ਸੁਖ ਪ੍ਰਾਪਤ ਕਰਨ ਉਤੇ ਮੋਹਰ ਲਾਉਂਦੇ ਹੋਏ ਗੁਰੂ ਅਰਜਨ ਦੇਵ ਜੀ ਲਿਖਿਆ ਹੈ,

ਚੇਤਿ ਗੋਵਿੰਦੁ ਆਰਾਧੀਐ ਹੋਵੈ ਅਨੰਦੁ ਘਣਾ।

ਪਰ ਗੋਵਿੰਦ ਦੀ ਅਰਧਾਨਾ ਕਰਨ ਦੀ, ਰਸਨਾ ਹਿਲਾ ਕੇ ਨਾਮ ਜਪਣ ਦੀ, ਜੁਗਤ ਸੰਤਾ ਨੂੰ ਮਿਲ ਕੇ ਹੀ ਸਮਝ ਆਉਂਦੀ ਹੈ। ਜਿਨ੍ਹਾਂ ਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ਉਹ ਗਿਣਤੀ ਵਿੱਚ ਆ ਗਏ ਹਨ। ਉਹਨਾਂ ਨੂੰ ਇਸ ਗੱਲ ਦੀ ਸੋਝੀ ਆ ਗਈ ਹੈ ਕਿ ਜੇ ਅਕਾਲ ਪੁਰਖ ਨੂੰ ਭੁੱਲ ਕੇ ਇੱਕ ਖਿਣ ਵੀ ਬੀਤਦਾ ਹੈ ਤਾਂ ਜਨਮ ਹੀ ਬਿਰਥਾ ਹੈ। ਅਤੇ ਪ੍ਰਭੂ ਜਲ ਥਲ ਹਰ ਥਾਂ ਤੇ ਸਮਾਇਆ ਹੋਇਆ ਹੈ, ਉਹ ਸਰਬ ਵਿਆਪੀ ਹੈ। ਜੇ ਉਸ ਪ੍ਰਭੂ ਨੂੰ ਯਾਦ ਨਹੀਂ ਰਖਿਆ ਜਾਂਦਾ ਤਾਂ ਬੜਾ ਦੁੱਖ ਭੋਗਣਾ ਪੈਂਦਾ ਹੈ। ਪਰ ਜਿਨ੍ਹਾਂ ਨੇ ਉਸ ਪ੍ਰਭੂ ਦਾ ਸਿਮਰਨ ਕੀਤਾ ਹੈ ਉਹ ਵੱਡੇ ਭਾਗਾਂ ਵਾਲੇ ਹਨ। ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ ਕਿ ਉਸ ਹਰੀ ਪ੍ਰਮਾਤਮਾ ਦਾ ਦਰਸ਼ਨ ਕਰਨ ਨੂੰ ਬੜਾ ਜੀਅ ਕਰਦਾ ਹੈ। ਜਿਹੜਾ ਵੀ ਪ੍ਰਭੂ ਨਾਲ ਮਿਲਾਪ ਕਰਵਾ ਕੇ, ਦਰਸ਼ਨ ਪਿਆਸ ਦੀ ਤ੍ਰਿਪਤੀ ਕਰਵਾ ਦੇਵੇ, ਉਸ ਦੇ ਚਰਨ ਸਪਰਸ਼ ਕਰੇ ਹਨ, ਉਸਦੇ ਹੋ ਜਾਣਾ ਹੈ।

ਪ੍ਰਭੂ ਮਿਲਾਪ ਦਾ ਰਸਤਾ ਸਾਡੇ ਸਤਿਗੁਰੂ ਸਾਹਿਬਾਨ ਦਾ ਦੱਸਿਆ ਹੋਇਆ ਹੈ। ਜਿਸ ਰਸਤੇ ਤੇ ਚਲ ਕੇ ਬਹੁਤ ਜਿਆਦਾ ਸੁਖ ਅਨੰਦ ਮਾਣਿਆਂ ਜਾ ਸਕਦਾ ਹੈ। ਦੂਜਾ ਸੁਖ ਦਾ ਰਾਹ ਮਨੁੱਖ ਦਾ ਆਪਣਾ ਸਿਰਜਿਆ ਹੋਇਆ ਹੈ। ਸੰਸਾਰਕ ਪਦਾਰਥਾਂ ਤੇ ਨਸ਼ਿਆਂ ਵਿਚ ਖਚਤ ਹੋਣ ਦਾ ਰਾਹ। ਇਹ ਰਾਹ ਤਬਾਹੀ ਦਾ ਰਾਹ ਹੈ। ਮਨੁੱਖ ਦਾ ਭਲਾ ਇਸ ਵਿਚ ਹੀ ਹੈ ਸਤਿਗੁਰੂ ਜੀ ਦੇ ਦੱਸੇ ਰਾਹ ਤੇ ਚੱਲੋ, ਇਸ ਨਾਲ ਇੱਕ ਤਾਂ ਸਤਿਗੁਰੂ ਦਾ ਹੁਕਮ ਮੰਨਿਆ ਜਾਏਗਾ ਦੂਜੇ ਸਾਡੇ ਸੁਖ ਅਨੰਦ ਵਿੱਚ ਵਾਧਾ ਹੋਵੇਗਾ।

# ਬਰਜੈ ਲੋਗੁ ਅਜਾਨੁ

ਮਨੁੱਖ ਚੰਗੇਰਾ ਸੋਚ ਕੇ, ਚਿੰਤਨ ਕਰਕੇ ਕੋਈ ਕਾਰਜ ਕਰਦਾ ਹੈ। ਕੰਮ ਉਸ ਲਈ ਕਿੰਨਾ ਕੁ ਲਾਹੇਵੰਦ ਹੈ ਜਾਂ ਨੁਕਸਾਨਦਾਇਕ ਜੇ ਉਹ ਕਿਸੇ ਨੂੰ ਨਹੀਂ ਪੁਛਦਾ ਤਾਂ ਵੀ ਕਈ ਲੋਗ ਉਸ ਦੇ ਕੰਮ ਬਾਰੇ ਨੁਕਤਾਚੀਨੀ ਕਰਦੇ ਹਨ। ਉਹ ਉਸ ਨੂੰ ਉਸ ਦੀ ਸਮਝ ਅਨੁਸਾਰ ਕਾਰਜ ਕਰਨ ਤੋਂ ਰੋਕਦੇ ਹਨ। ਰੋਕਣ ਵਾਲੇ ਸਿਆਣੇ ਨਹੀਂ ਕਈ ਵਾਰ ਅਨਜਾਣ ਹੁੰਦੇ ਹਨ।

ਸਿਆਣਾ ਕੋਈ ਸਲਾਹ ਦੇਵੇ, ਕੋਈ ਕੰਮ ਕਰਨੋ ਰੋਕ ਟੋਕ ਕਰੇ ਤਾਂ ਸਮਝ ਆ ਜਾਂਦੀ ਹੈ। ਉਸ ਦੀ ਸਲਾਹ ਬਾਰੇ ਸੋਚਿਆ ਜਾ ਸਕਦਾ ਹੈ ਕਿਉਂਕਿ ਉਸਨੇ ਵੀ ਸੋਚ ਸਮਝ ਕੇ ਗੱਲ ਕੀਤੀ ਹੁੰਦੀ ਹੈ। ਉਸ ਗੱਲ ਦੇ ਪਿਛੇ ਉਸਦਾ ਤਜ਼ਰਬਾ ਜਾਂ ਅਧਿਐਨ ਹੋ ਸਕਦਾ ਹੈ। ਸਿਆਣੇ ਨੂੰ ਕਈ ਵਾਰ ਪਤਾ ਹੁੰਦਾ ਹੈ ਕਿ ਦੂਜੇ ਨੂੰ ਕਿੰਨੀ ਕੁ ਸਮਝ ਹੈ, ਉਸਦਾ ਕਿੰਨਾ ਕੁ ਤਜ਼ਰਬਾ ਹੈ। ਉਸ ਨੂੰ ਆਪਣੇ ਆਪ ਦਾ ਵੀ ਪਤਾ ਹੁੰਦਾ ਹੈ। ਉਹ ਵੱਧ ਸੋਚਦਾ ਤੇ ਘੱਟ ਬੋਲਦਾ ਹੈ।

ਉਂਜ ਅਨਜਾਣ ਤੇ ਸਿਆਣੇ ਦੇ ਫ਼ਰਕ ਨੂੰ ਕਈ ਇੰਜ ਵੀ ਦਸਦੇ ਹਨ ਕਿ ਸਿਆਣੇ ਨੂੰ ਤਾਂ ਪਤਾ ਹੁੰਦਾ ਹੈ ਕਿ ਉਹ ਕਿਸੇ ਕੰਮ ਜਾਂ ਗਿਆਨ ਬਾਰੇ ਕਿੰਨਾ ਕੁ ਅਨਜਾਣ ਹੈ। ਅਨਜਾਣ ਇਸ ਗੱਲ ਬਾਰੇ ਨਹੀਂ ਜਾਣਦਾ ਕਿ ਉਹ ਕਿੰਨਾ ਕੁ ਸਿਆਣਾ ਹੈ। ਕਈ ਵਾਰ ਉਸ ਦਾ ਕੰਮ ਸਿਰਫ ਹਰ ਕੰਮ ਵਿੱਚ ਦਖ਼ਲ ਦੇਣਾ ਹੁੰਦਾ ਹੈ। ਟੋਕਾ ਟਾਕੀ ਕਰਨਾ ਉਸਦੀ ਆਦਤ ਹੈ। ਆਪਣੇ ਆਪ ਨੂੰ ਸਿਆਣਾ ਪ੍ਰਗਟ ਕਰਨ ਲਈ ਉਹ ਬੇਲੋੜਾ ਤੇ ਵੱਧ ਬੋਲਦਾ ਹੈ। ਉਹ ਬਿਨਾ ਪੁੱਛਿਆਂ ਦੱਸਿਆਂ ਦੂਸਰੇ ਦੀ ਗੱਲ ਜਾਂ ਦੂਜੇ ਦੇ ਕੰਮ ਵਿਚ ਦਖ਼ਲ ਦੇਂਦਾ ਹੈ। ਉਹ ਦਾਨੇ ਲੋਕਾਂ ਨਾਲੋਂ ਵੱਧ ਆਪਣਾ ਤਜ਼ਰਬਾ ਪੇਸ਼ ਕਰਦਾ ਹੈ ਜਿਸ ਵਿਚ ਅਹਮ ਦੀ ਝਲਕ ਹੁੰਦੀ ਹੈ ਅਤੇ ਸਿਆਣਪ ਦੀ ਘਾਟ। ਕਈ ਵਾਰ ਹੋਰ ਲੋਕ ਐਸੇ ਵਿਅਕਤੀ ਉੱਤੇ ਵਿਅੰਗ ਕਸਦੇ ਹਨ। ਹਾਸੇ ਮਖੌਲ ਨਾਲ ਉਸਦੀ ਤਾਰੀਫ਼ ਕਰਦੇ ਹਨ। ਪਰ ਉਹਨਾਂ ਦੀ ਗੱਲ ਦੇ ਅਰਥ ਸਮਝੇ ਬਿਨਾਂ ਖੁਸ਼ ਹੁੰਦਾ ਹੈ ਅਤੇ ਹੋਰ ਕੰਵਲ ਛਾਣਦਾ ਹੈ। ਉਹ ਇਹ ਨਹੀਂ ਸਮਝਦਾ ਕਿ ਉਸ ਦੀ ਬ਼ੇਹੂਦਾ, ਥੋਥੀ, ਬੇਸਿਰ ਪੈਰ ਅਤੇ ਅਮਲ ਵਿਚ ਨਾ ਲਿਆਂਦੀ ਜਾ ਸਕਣ ਵਾਲੀ ਸਲਾਹ ਕਿਸੇ ਨਹੀਂ ਮੰਨਣੀ। ਲੋਕ ਉਸ ਨੂੰ ਮਖੌਲ ਕਰਦੇ ਹਨ।

ਉਂਜ ਸਿਆਣਿਆਂ ਦਾ ਐਸੇ ਵਿਅਕਤੀਆਂ ਤੋਂ ਪਿੱਛਾ ਛੁਡਾਉਣਾ ਔਖਾ ਹੋ ਜਾਂਦਾ ਹੈ। ਉਹ ਲੀੜੇ ਖਾਣੀ ਵੱਛੀ ਵਾਂਗ ਮਗਰ ਪੈ ਰਹਿੰਦੇ ਹਨ। ਉਹ ਦੂਜੇ ਦਾ ਦਿਮਾਗ਼ ਚੱਟਦੇ ਹਨ। ਉਹਨਾਂ ਦਾ ਸਮਾਂ ਖ਼ਰਾਬ ਕਰਦੇ ਹਨ ਤੇ ਉਹਨਾਂ ਦੀ ਪ੍ਰੇਸ਼ਾਨੀ ਵਧਾਉਂਦੇ ਹਨ।

ਐਸੇ ਵਿਅਕਤੀ ਹਰ ਖੇਤਰ ਵਿੱਚ ਹਨ। ਉਹ ਖੇਤਰ ਰਾਜਨੀਤਕ, ਸਮਾਜਕ, ਧਾਰਮਿਕ ਆਦਿ ਕੋਈ ਵੀ ਹੋ ਸਕਦਾ ਹੈ। ਰਾਜਨੀਤਕ ਖੇਤਰ ਦੇ ਵਿਅਕਤੀ ਖ਼ਾਸ ਕਰਕੇ ਜਦ ਉਹਨਾਂ ਦੇ ਹੱਥਾਂ ਵਿਚ ਤਾਕਤ ਹੋਵੇ ਤਾਂ ਆਪਣੀ ਗੱਲ ਧੱਕੇ ਨਾਲ ਮਨਾਉਣਾ ਚਾਹੁੰਦੇ ਹਨ। ਉਹ ਰਾਜ ਬਲ ਦੇ ਸਿਰ ਉੱਤੇ ਅਹੰਕਾਰ ਦੀ ਕੰਡ ਨਹੀਂ ਲਗਣ ਦੇਣਾ ਚਾਹੁੰਦਾ। ਉਹ ਇਸ ਬਾਰੇ ਅਨਜਾਣ ਹੁੰਦੇ ਹਨ ਕਿ ਮੇਰੇ ਤੋਂ ਵੱਧ ਤਾਕਤ ਕਿਸੇ ਹੋਰ ਕੋਲ ਵੀ ਹੋ ਸਕਦੀ ਹੈ। ਉਹ ਮੈਨੂੰ ਵੀ ਸਜ਼ਾ

ਦੇ ਸਕਦਾ ਹੈ। ਬਸ ਉਹ ਚਾਹੁੰਦੇ ਹਨ ਮੇਰੀ ਜੈ-ਜੈ ਕਾਰ ਹੋਏ, ਮੇਰਾ ਹੁਕਮ ਮੰਨਿਆ ਜਾਵੇ। ਹੁਕਮ ਮੰਨਣ ਦੀ ਹਉਮੈ ਨੂੰ ਕਈ ਤਾਂ ਪਰਮਾਤਮਾ ਤਕ ਲੈ ਜਾਂਦੇ ਹਨ। ਮਤਲਬ ਕਿ ਪਰਮਾਤਮਾ ਦਾ ਨਾਂ ਨਾ ਜਪਿਆ ਜਾਏ ਮੇਰਾ ਨਾਂ ਜਪਿਆ ਜਾਏ। ਇਹ ਨਾ ਸਮਝਿਆ ਜਾਏ ਕਿ ਸਾਰੀਆਂ ਨਿਆਮਤਾਂ ਪਰਮਾਤਮਾ ਦੇਂਦਾ ਹੈ, ਇਹ ਜਪਿਆ ਜਾਏ ਕਿ ਮੈਂ ਦੇਂਦਾ ਹਾਂ।

ਪੌਰਾਣਿਕ ਸਾਹਿਤ ਵਿਚ ਭਗਤ ਪ੍ਰਹਿਲਾਦ ਦੀ ਸਾਖੀ ਇਕ ਪ੍ਰਸਿਧ ਮਿਸਾਲ ਹੈ। ਉਹ ਹਰਣਾਖਸ਼ ਦੈਂਤ ਦਾ ਪੁੱਤਰ ਸੀ। ਹਰਣਾਖਸ ਰਾਜ ਸ਼ਕਤੀ ਦਾ ਮਾਲਕ ਸੀ। ਉਸ ਨੇ ਭਗਤੀ ਕਰਕੇ ਵਰ ਲਏ ਹੋਏ ਸਨ ਕਿ ਉਹ ਨਾ ਦਿਨੇ ਮਰੇ ਨਾ ਰਾਤ ਮਰੇ, ਨਾ ਕਿਸੇ ਮਨੁੱਖ ਕੋਲੋਂ ਮਰੇ, ਨਾ ਕਿਸੇ ਹਥਿਆਰ ਕੋਲੋਂ ਮਰੇ। ਇਸ ਤਰ੍ਹਾਂ ਦਾ ਵਰ ਲੈ ਕੇ ਉਸਨੇ ਆਪਣਾ ਨਾਮ ਜਪਾਉਣਾ ਸ਼ੁਰੂ ਕੀਤਾ। ਸ਼ੁਕਰਾਚਾਰਜ ਦੈਂਤਾਂ ਦਾ ਗੁਰੂ ਸੀ। ਪ੍ਰਹਿਲਾਦ ਨੂੰ ਪੜ੍ਹਾਉਣ ਲਈ ਉਸ ਦੇ ਪਿਤਾ ਨੇ ਸ਼ੁਕਰਾਚਾਰਜ ਦੇ ਦੋ ਪੁੱਤਰ ਸੰਡ ਤੇ ਅਮਰਕ ਲਾਏ। ਉਹਨਾਂ ਨੇ ਉਸ ਨੂੰ ਮੁੱਖ ਤੌਰ ਉਤੇ ਦੈਂਤ ਬਿਰਤੀ ਦੀ ਸਿਖਿਆ ਦੇਣੀ ਸੀ ਅਤੇ ਹਰਣਾਖਸ ਦੀ ਭਗਤੀ ਕਰਨ ਦੀ। ਉਸ ਨਾਲ ਹੋਰ ਵੀ ਵਿਦਿਆਰਥੀ ਪਾਠਸ਼ਾਲਾ ਵਿੱਚ ਪੜ੍ਹਦੇ ਸਨ। ਜਦ ਪ੍ਰਹਿਲਾਦ ਨੂੰ ਇਹ ਗਿਆਨ ਹੋ ਗਿਆ ਕਿ ਘਟਿ ਘਟਿ ਵਿੱਚ ਰਮਿਆ ਰਾਮ ਸਭ ਤੋਂ ਵੱਡਾ ਹੈ। ਉਸ ਰਾਮ ਅਰਥਾਤ ਪ੍ਰਭੂ ਦੀ ਭਗਤੀ ਕਰਨ ਦੀ ਲੋੜ ਹੈ ਤਾਂ ਉਹ ਉਸ ਦਾ ਸਿਮਰਨ ਕਰਨ ਲਗਾ:

ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।-ਭਾਈ ਗੁਰਦਾਸ

ਜਿਸ ਦਾ ਅਸਰ ਇਹ ਹੋਇਆ ਕਿ ਉਸਦੇ ਜਮਾਤੀ ਵੀ ਰਾਮ-ਨਾਮ ਦਾ ਸਿਮਰਨ ਕਰਨ ਲਗੇ। ਸੰਡ ਅਤੇ ਅਮਰਕ ਪ੍ਰੇਸ਼ਾਨ ਹੋਏ। ਉਹਨਾਂ ਉਸਨੂੰ ਬੜਾ ਸਮਝਾਇਆ ਜਦ ਪ੍ਰਹਿਲਾਦ ਉੱਤੇ ਕੋਈ ਅਸਰ ਨਾ ਹੋਇਆ ਤਾਂ ਉਹਨਾਂ ਹਰਣਾਖਸ ਨੂੰ ਸ਼ਿਕਾਇਤ ਕੀਤੀ ਕਿ ਉਸਦੇ ਰਾਜ ਕੁਮਾਰ ਨੇ ਦੂਜਿਆਂ ਨੂੰ ਵੀ ਵਿਗਾੜ ਦਿੱਤਾ ਹੈ। ਹਰਣਾਖਸ ਨੇ ਵੀ ਪ੍ਰਹਿਲਾਦ ਨੂੰ ਸਮਝਾਇਆ—

ਤੂ ਰਾਮ ਕਹਨ ਕੀ ਛੋਡੁ ਬਾਨਿ -ਭਗਤ ਕਬੀਰ

ਪਰ ਉਸਨੇ ਅਗੋਂ ਜਵਾਬ ਦਿੱਤਾ:

ਇਕੁ ਰਾਮੁ ਨਾ ਛੋਡਉ ਗੁਰਹਿ ਗਾਰਿ।<br>ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ। -ਭਗਤ ਕਬੀਰ

ਉਸ ਦਾ ਦੈਂਤ ਪਿਤਾ ਲੋਹਾ ਲਾਖਾ ਹੋ ਗਿਆ। ਉਸ ਨੇ ਉਸ ਨੂੰ ਮਾਰ ਮੁਕਾਉਣ ਲਈ ਕਈ ਤਰ੍ਹਾਂ ਦੇ ਖੜਯੰਤਰ ਰਚੇ। ਕੋਈ ਵੀ ਸਫਲ ਨਾ ਹੋਣ ਕਰਕੇ ਉਸਨੇ ਖੁਦ ਗੁੱਸੇ ਵਿਚ ਆਕੇ, ਛਿਥਾ ਪੈ ਕੇ ਤਲਵਾਰ ਕੱਢ ਲਈ:

ਕਾਢਿ ਖੜਗੁ ਕੋਪਿਓ ਰਿਸਾਇ।<br>ਤੁਝ ਰਾਖਨਹਾਰੋ ਮੋਹਿ ਬਤਾਇ। -ਭਗਤ ਕਬੀਰ

ਤਾਂ ਥੰਮ੍ਹ ਪਾੜ ਕੇ ਪ੍ਰਗਟ ਹੋ ਕੇ, ਨਰ ਸਿੰਘ ਰੂਪ ਧਾਰਨ ਕਰਕੇ ਪ੍ਰਭੂ ਨੇ ਨਹੁੰਆਂ ਨਾਲ ਹਰਣਾਖਸ ਨੂੰ ਪਾੜਿਆ, ਖ਼ਤਮ ਕੀਤਾ ਤੇ ਆਪਣੇ ਭਗਤ ਦੀ ਰੱਖਿਆ ਕੀਤੀ। ਸਬਦਾਰਥ ਵਿਚ ਇਸ ਕਥਾ ਦਾ ਨਿਚੋੜ ਇਹ ਲਿਖਿਆ ਹੈ ਕਿ ਭਗਤ ਕਬੀਰ, "ਪ੍ਰਹਿਲਾਦ ਦੀ ਮਿਸਾਲ ਦੇ ਕੇ ਦੱਸਦੇ ਹਨ ਕਿ ਗੁਰੂ ਦਾ ਦ੍ਰਿੜ ਕਰਾਇਆ ਉਪਦੇਸ਼ ਭਗਤਾਂ ਨੂੰ ਨਹੀਂ ਭੁਲਦਾ ਅਤੇ ਹਰੀ ਨਾਮ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰਾਉਣ ਲਈ ਤਿਆਰ ਕਰ ਦੇਂਦਾ ਹੈ।"

ਭਗਤ ਨਾਮਦੇਵ ਨੂੰ ਉਹਨਾਂ ਅਨਜਾਣ ਵਿਅਕਤੀਆਂ ਕਰਕੇ ਤਕਲੀਫ ਉਠਾਉਣੀ ਪਈ ਜਿਹੜੇ ਉੱਚੀ ਜਾਤ ਵਾਲੇ ਹੋਣ ਕਰਕੇ ਮੰਦਰ ਵਿੱਚ ਭਗਤੀ ਕਰਨਾ ਕੇਵਲ ਆਪਣਾ ਹੀ ਅਧਿਕਾਰ ਸਮਝਦੇ ਸਨ। ਉਹਨਾਂ ਨੇ ਉਸ ਨੂੰ ਭਗਤੀ ਕਰਦੇ ਨੂੰ ਮੰਦਰ ਵਿਚੋਂ ਉਠਾ ਦਿੱਤਾ ਸੀ। ਉਹ ਮੰਦਰ

ਦੇ ਪਿਛਵਾੜੇ ਬੈਠ ਕੇ ਭਗਤੀ ਕਰਨ ਲਗਾ। ਉਸਨੇ ਪ੍ਰਭੂ ਉੱਤੇ ਗਿਲਾ ਕੀਤਾ:

"ਹਸਤ ਖੇਲਤ ਤੇਰੇ ਦੇਹੁਰੇ ਆਇਆ।
ਭਗਤਿ ਕਰਤ ਨਾਮਾ ਪਕਰਿ ਉਠਾਇਆ -ਭਗਤ ਨਾਮਦੇਵ

ਪ੍ਰਭੂ ਨੇ ਉਸਦੀ ਸੱਚੀ ਪ੍ਰੀਤ ਕਾਰਨ ਦੇਹੁਰਾ ਹੀ ਫੇਰ ਦਿੱਤਾ।

ਦੁਨੀ ਚੰਦ ਖਤਰੀ ਨੇ ਆਪਣੀ ਲੜਕੀ ਦੇ ਇਹ ਕਹਿਣ ਤੇ ਕਿ ਉਹ ਪਰਮਾਤਮਾ ਦਾ ਦਿੱਤਾ ਖਾਂਦੀ ਹੈ ਇਕ ਕੋੜ੍ਹੇ ਨਾਲ ਵਿਆਹ ਦਿੱਤਾ ਸੀ। ਪਰ ਪ੍ਰਭੂ ਨੇ ਉਸ ਦੀ ਸੁਣੀ ਦੁਖ ਭੰਜਨ ਬੇਰੀ ਕੋਲ, ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਕੇ ਉਸ ਦਾ ਪਤੀ ਅਰੋਗ ਹੋ ਗਿਆ।

ਭਗਤ ਕਬੀਰ ਜੀ ਲਿਖਦੇ ਹਨ ਕਿ ਮੇਰੀ ਪ੍ਰੀਤ ਸੁਜਾਨ ਪ੍ਰਭੂ ਨਾਲ ਲਗੀ ਹੋਈ ਹੈ ਜਿਨ੍ਹਾਂ ਨੂੰ ਉਸ ਪ੍ਰੀਤ ਦੇ ਸੁਖ ਦਾ ਗਿਆਨ ਨਹੀਂ ਉਹ ਮੈਨੂੰ ਰੋਕਣ ਵਾਲੇ ਹਨ।

ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ।
ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ।

ਕਬੀਰ ਜੀ ਨੇ ਸੱਚੀ ਪ੍ਰੀਤ ਦਾ ਸੁਖ ਮਾਣਿਆ ਸੀ। ਜਦ ਉਹਨਾਂ ਨੂੰ ਜੰਜੀਰਾਂ (ਸੰਗਲ) ਨਾਲ ਬੰਨ੍ਹ ਕੇ ਮਾਰਨ ਲਈ ਗੰਗਾ ਵਿਚ ਸੁਟਿਆ ਗਿਆ ਤਾਂ ਜਿਸ ਨਾਲ ਪ੍ਰੀਤ ਸੀ ਉਸ ਨੇ ਸੰਗਲ ਆਪੇ ਤੋੜ ਦਿੱਤੇ। ਜਦ ਉਸ ਦੇ ਹੱਥ ਬੰਨ੍ਹ ਕੇ ਪੋਟਲੀ ਜਹੀ ਬਣਾ ਕੇ ਮਸਤ ਹਾਥੀ ਅਗੇ ਸੁਟਿਆ ਗਿਆ ਤਾਂ ਪ੍ਰਮਾਤਮਾ ਦੀ ਕਿਰਪਾ ਨਾਲ ਹਾਥੀ ਉਸਨੂੰ ਮਸਲਨ ਦੀ ਥਾਂ ਭੱਜ ਗਿਆ। ਭਗਤ ਜੀ ਆਪਣੇ ਨਿਸਚੇ ਤੇ ਦ੍ਰਿੜ੍ਹ ਸਨ ਕਿ ਉਹਨਾਂ ਨੇ ਪ੍ਰਭੂ ਨਾਲ ਪ੍ਰੀਤੀ ਰਖਣੀ ਸੀ। ਪ੍ਰਭੂ ਹੀ ਜਿੰਦ-ਜਾਨ, ਦੇਹ-ਪ੍ਰਾਣ ਦੇਣ ਵਾਲਾ ਹੈ ਉਸ ਨਾਲ ਤੋੜ ਕੇ ਪ੍ਰੀਤ ਨਹੀਂ ਬਣੀ ਰਹਿ ਸਕਦੀ।

ਇਹ ਪ੍ਰਸ਼ਨ ਹਰ ਸਮੇਂ ਉੱਤਰ ਮੰਗਦਾ ਹੈ ਕਿ ਕੀ ਮਨੁੱਖ ਨੇ ਕਿਸੇ ਅਨਜਾਣ ਦੇ ਵਰਜਿਆਂ ਆਪਣੀ ਸੱਚੀ ਪ੍ਰੀਤ ਤੋੜ ਲੈਣੀ ਹੈ। ਉਸਨੇ ਪ੍ਰਭੂ ਜਾਂ ਉਸ ਨਾਲ ਇਕਾਗਰ ਹੋਣ ਵਾਲਾ ਉਪਦੇਸ਼ ਦੇਣ ਵਾਲੇ ਸਤਿਗੁਰ ਪ੍ਰਤੀ ਸਨਮੁਖ ਹੋਣਾ ਹੈ ਜਾਂ ਉਸ ਤੋਂ ਬੇਮੁਖ।

# ਬਿਨ ਹਰਿ ਨਾਮ ਨ ਛੁਟੀਐ

ਮਨੁੱਖ ਨੂੰ ਸੁਖ-ਸਾਧਨ, ਮੋਹ-ਪਿਆਰ, ਲੋਭ-ਲਾਲਚ ਨੇ ਆਪਣੇ ਬੰਧਨ ਵਿੱਚ ਜਕੜਿਆ ਹੋਇਆ ਹੈ। ਉਹ ਹੋਰ ਵਧ ਜਮੀਨ-ਜ਼ਾਇਦਾਦ, ਧਨ-ਪਦਾਰਥ, ਸੱਤਾ-ਸ਼ਕਤੀ ਇਕਠੀ ਕਰਨ ਵਿੱਚ ਲਗਾ ਰਹਿੰਦਾ ਹੈ। ਆਪਣੇ ਵਲੋਂ ਤਾਂ ਮਨੁੱਖ ਜ਼ਿਆਦਾ ਤੋਂ ਜ਼ਿਆਦਾ ਕੋਠੀਆਂ, ਕਾਰਾਂ, ਕਾਰਖਾਨਿਆਂ, ਮੁਰੱਬਿਆਂ ਦਾ ਮਾਲਕ ਬਣ ਕੇ, ਵੱਡਾ ਸਨਅਤਕਾਰ ਜਾਂ ਪੂੰਜੀ ਪਤੀ ਅਖਵਾ ਕੇ ਆਪਣੀ ਅਮੀਰੀ ਦੀ ਧਾਂਕ ਜਮਾਉਣਾ ਚਾਹੁੰਦਾ ਹੈ। ਪਰ ਭਗਤ ਕਬੀਰ ਦੇ ਸ਼ਬਦਾਂ ਵਿਚ ਜਿਸਦੇ ਹਿਰਦੇ ਵਿਚ ਅਕਾਲ ਪੁਰਖ ਦਾ ਵਾਸਾ ਨਹੀਂ ਤਾਂ ਉਹ ਗ਼ਰੀਬ ਹੈ।

ਕਹਿ ਕਬੀਰ ਨਿਰਧਨ ਹੈ ਸੋਈ॥
ਜਾ ਕੇ ਹਿਰਦੈ ਨਾਮੁ ਨ ਹੋਈ॥

ਗੁਰੂ ਅਰਜਨ ਦੇਵ ਜੀ ਵੀ ਮਾਇਆ ਇਕੱਤਰ ਕਰਕੇ ਵੱਡੇ ਅਖਵਾਉਣ ਵਾਲਿਆਂ ਸੰਬੰਧੀ ਪਏ ਭਰਮ ਭੁਲੇਖੇ ਦਾ ਨਿਤਾਰਾ ਕਰਦੇ ਹਨ। ਉਹਨਾਂ ਦੀ ਬਾਣੀ ਅਨੁਸਾਰ ਵਡੇ ਵਡੇ ਧਨਾਡ ਸੁਖੀ ਨਹੀਂ। ਉਹ ਤਾਂ ਭਜ ਦੌੜ ਵਿਚ ਪਏ ਹੋਏ ਹਨ। ਉਹਨਾਂ ਨੂੰ ਹੋਰ ਮਾਇਆ ਇਕਠੀ ਕਰਨ ਦੀ ਚਿੰਤਾ ਹੈ। ਇਕਠੀ ਕੀਤੀ ਮਾਇਆ ਨੂੰ ਚੋਰਾਂ, ਡਾਕੂਆਂ, ਦੁਸ਼ਮਨਾਂ ਤੋਂ ਬਚਾਉਣ ਦਾ ਫਿਕਰ ਹੈ, ਅੱਜ ਕਲ ਤਾਂ ਟੈਕਸ ਤੋਂ ਬਚਣ ਲਈ ਵੀ ਉਹ ਜੋੜ ਤੋੜ ਕਰਦੇ ਰਹਿੰਦੇ ਹਨ। ਮਾਇਆ ਦੀ ਵਡਿਆਈ ਐਵੇਂ ਹੀ ਹੈ। ਵੱਡਾ ਤਾਂ ਅਸਲ ਵਿੱਚ ਪ੍ਰਮਾਤਮਾ ਨਾਲ ਬਿਰਤੀ ਜੋੜਨ ਵਾਲਾ ਹੈ, ਯਥਾ:

ਵਡੇ ਵਡੇ ਜੋ ਦੀਸਹਿ ਲੋਗ॥
ਤਿਨ ਕਉ ਬਿਆਪੈ ਚਿੰਤਾ ਰੋਗ॥
ਕਉਨ ਵਡਾ ਮਾਇਆ ਵਡਿਆਈ॥
ਸੋ ਵਡਾ ਜਿਨਿ ਰਾਮ ਲਿਵ ਲਾਈ। -ਮਹਲਾ ੫

ਗੁਰੂ ਨਾਨਕ ਦੇਵ ਜੀ ਬੜਾ ਸੁਹਣਾ ਸ਼ਿੰਗਾਰ ਕਰਨ ਵਾਲਿਆਂ ਨੂੰ ਸਮਝਾਉਂਦੇ ਹਨ ਕਿ ਭਾਵੇਂ ਸੋਲਾਂ ਸ਼ਿੰਗਾਰ ਕਰ ਲਏ ਜਾਣ, ਫੁਲਾਂ ਦੀ ਸੇਜ ਹੋਵੇ, ਅਤਰ ਫੁਲੇਲ ਲਗਾ ਹੋਵੇ, ਘੋੜੇ ਹਾਥੀ ਸ਼ਾਹੀ ਸੇਵਕ, ਤਖਤੋ-ਤਾਜ ਹੋਵੇ। ਇਸਦਾ ਕੋਈ ਲਾਭ ਨਹੀਂ, ਕੋਈ ਸੁਖ ਨਹੀਂ ਕਿਉਂਕਿ ਸੁਖ ਅਕਾਲ ਪੁਰਖ ਦਾ ਸਿਮਰਨ ਕਰਨ ਵਿਚ ਹੈ:

ਚੋਆ ਚੰਦਨੁ ਅੰਕਿ ਚੜਾਵਉ॥
ਪਾਟ ਪਟੰਬਰ ਪਹਿਰਿ ਹੰਢਾਵਉ॥
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ। ਮ: ੧

ਗੁਰੂ ਅਰਜਨ ਦੇਵ ਜੀ ਬਾਣੀ ਵਿਚ ਇਹ ਵੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਸੋਹਣੀਆਂ ਇਸਤਰੀਆਂ ਨੂੰ ਮਾਨਣ ਵਿਚ ਮਨੁਖ ਸੁਖ ਮਹਿਸੂਸ ਕਰਦਾ ਹੈ ਉਹਨਾਂ ਨੇ ਵੀ ਛੱਡ ਜਾਣਾ ਹੈ।

ਨਾਮ ਬਿਨਾ ਕਿਸੇ ਕੰਮ ਨਹੀਂ ਆਉਣਾ:

ਬਿਨੁ ਹਰਿ ਕਾਮਿ ਨ ਆਵਤ ਹੇ॥
ਜਾ ਸਿਉ ਰਾਚਿ ਮਾਚਿ ਤੁਮ ਲਾਗੇ
ਓਹ ਮੋਹਨੀ ਮੋਹਾਵਤ ਹੇ॥
ਕਨਿਕ ਕਾਮਿਨੀ ਸੇਜ ਸੋਹਨੀ
ਛੋਡ ਖਿਨੈ ਮਹਿ ਜਾਵਤ ਹੇ॥ ਮਹਲਾ ੫

ਕਬੀਰ, ਗੁਰੂ ਨਾਨਕ ਜਾਂ ਗੁਰੂ ਅਰਜਨ ਦੇਵ ਜੀ ਹੀ ਨਹੀਂ ਸਾਰੇ ਗੁਰੂਆਂ ਪੀਰਾਂ, ਸਾਧਕਾਂ, ਭਜਨੀਕਾਂ, ਸੰਤਾਂ ਭਗਤਾਂ, ਨੇ ਚਿੰਤਨ ਕੀਤਾ ਹੈ। ਇਸ ਚਲਾਏ ਮਾਨ ਸੰਸਾਰ ਨੂੰ ਸਮਝਿਆ ਹੈ। ਉਹਨਾਂ ਨੂੰ ਕੁਝ ਵੀ ਸਦੀਵੀ ਨਹੀਂ ਲਗਾ ਹਰੀ ਨਾਮ ਬਿਨਾ।

ਸਿਧਾਰਥ ਹੁਰਾਂ ਨੂੰ ਉਦੋਂ ਤੱਕ ਸਭ ਕੁਝ ਚੰਗਾ ਲਗਾ ਜਦੋਂ ਤੱਕ ਉਹਨਾਂ ਨੂੰ ਪਿਤਾ ਦੇ ਰਾਜ ਭਾਗ ਦੇ ਸੁਖ ਦੇ ਸਾਧਨਾਂ ਨੇ ਦੁਨੀਆਂ ਵੱਲ ਵੇਖਣ ਨਹੀਂ ਦਿੱਤਾ। ਪਰ ਜਦੋਂ ਉਹ ਰਥ ਤੇ ਸੈਰ ਲਈ ਨਿਕਲੇ ਤਾਂ ਉਹਨਾਂ ਨੂੰ ਇਹ ਵੇਖ ਕੇ ਹੈਰਾਨੀ ਹੋਈ ਕਿ ਦੁਨੀਆਂ ਵਿਚ ਬਿਮਾਰ ਵੀ ਹੁੰਦੇ ਹਨ, ਬੁਢਾਪਾ ਵੀ ਆਉਂਦਾ ਹੈ ਅਤੇ ਅੰਤ ਮੌਤ ਆਪਣੇ ਕਲਾਵੇ ਵਿਚ ਲੈ ਲੈਂਦੀ ਹੈ। ਉਹ ਸਦੀਵੀ ਸੱਚ ਦੀ ਭਾਲ ਵਿਚ ਰਾਜ ਭਾਗ ਦਾ ਸੁਖ ਹੀ ਨਹੀਂ, ਪਤਨੀ ਤੇ ਪੁੱਤਰ ਨੂੰ ਵੀ ਤਿਆਗ ਕੇ ਨਿਕਲ ਤੁਰੇ। ਤੇ ਸੱਚ ਦਾ ਗਿਆਨ ਪ੍ਰਾਪਤ ਕਰਨ ਤੱਕ ਹੀ ਨਹੀਂ ਉਸ ਨੂੰ ਗੌਤਮ ਬੁੱਧ ਬਣ ਕੇ ਵੰਡਣ ਲਈ ਉਮਰ ਦੇ ਆਖਰੀ ਸਵਾਸ ਤੱਕ ਲੱਗੇ ਰਹੇ।

ਰੂਸ ਦੇ ਪ੍ਰਸਿਧ ਗਲਪਕਾਰ ਟਾਲਸਟਾਇ ਹੋਏ ਨੇ ਉਹ ਆਪਣੀ ਇਕ ਕਹਾਣੀ-ਮਨੁਖ ਨੂੰ ਕਿੰਨੀ ਕੁ ਜ਼ਮੀਨ ਚਾਹੀਦੀ ਹੈ- ਵਿਚ ਮਨੁਖ ਦੇ ਹੋਰ ਵਧ ਜ਼ਮੀਨ ਹਾਸਲ ਕਰਕੇ ਸੁਖਾਂ ਵਿਚ ਵਾਧਾ ਕਰਨ ਬਾਰੇ ਲਿਖਦੇ ਹਨ, ਕਿ ਇਕ ਗਡਰੀਆ ਸੀ। ਉਹ ਭੇਡਾਂ ਬਕਰੀਆਂ ਚਰਾ ਕੇ ਆਪਣਾ ਨਿਰਬਾਹ ਕਰਦਾ ਸੀ। ਉਹ ਸੁਖੀ ਸੀ। ਉਸ ਨੂੰ ਪਤਾ ਲਗਾ ਕਿ ਕਿਤੇ ਵਾਹੁਣ ਯੋਗ ਜ਼ਮੀਨ ਮਿਲਦੀ ਹੈ ਉਸਦੇ ਮਨ ਵਿਚ ਆਈ ਕਿ ਉਹ ਉਥੇ ਜਾਕੇ ਜ਼ਮੀਨ ਲੈ ਲਵੇ ਉਸ ਤੇ ਖੇਤੀ ਕਰੇ, ਅੰਨ ਧਨ ਇਕੱਤਰ ਕਰੇ ਤੇ ਠਾਠ ਨਾਲ ਜ਼ਿੰਦਗੀ ਬਸਰ ਕਰੇ।

ਉਹ ਜ਼ਮੀਨ ਦੇਣ ਵਾਲੇ ਦਾ ਥਾਂ ਟਿਕਾਣਾ ਪਤਾ ਕਰਕੇ ਗਿਆ। ਆਪਣੀ ਭੋਇੰ ਲੈਣ ਦੀ ਇੱਛਾ ਪ੍ਰਗਟ ਕੀਤੀ। ਜ਼ਮੀਨ ਦੇਣ ਵਾਲੇ ਵਿਅਕਤੀ ਨੇ ਕਿਹਾ, "ਤੂੰ ਸੂਰਜ ਚੜ੍ਹਦਿਆਂ ਹੀ ਤੁਰ ਪਉ ਤੇ ਜ਼ਮੀਨ ਵਲਣੀ ਸ਼ੁਰੂ ਕਰ ਦੇਹ। ਸੂਰਜ ਡੁਬਣ ਤੱਕ ਜਿੰਨੀ ਥਾਂ ਵਲ ਲਵੇਂ ਤੇਰੀ ਹੋ ਜਾਏਗੀ। ਪਰ ਸ਼ਰਤ ਇਕੋ ਹੈ ਕਿ ਸੂਰਜ ਡੁਬਣ ਤੱਕ ਜਿਥੋਂ ਤੁਰਿਆਂ ਹੈ ਓਸੇ ਥਾਂ ਤੇ ਪਹੁੰਚਣਾ ਹੈ।"

ਉਸ ਵਿਅਕਤੀ ਨੂੰ ਸੌਦਾ ਸਸਤਾ ਲਗਾ ਉਹ ਖਾਣ ਪੀਣ ਦਾ ਸਮਾਨ ਨਾਲ ਲੈ ਕੇ ਜ਼ਮੀਨ ਵਲਣ ਲਈ ਤੁਰ ਪਿਆ। ਉਸ ਨੇ ਚਿਤ ਵਿਚ ਖੁਲ੍ਹੀ ਥਾਂ ਵਲਣ ਬਾਰੇ ਚਿਤਵ ਲਿਆ ਤੇ ਤੁਰਿਆ ਗਿਆ। ਸੂਰਜ ਚੜ੍ਹਦੇ ਤੋਂ ਲਹਿੰਦੇ ਵੱਲ ਆਉਣ ਲਗਾ ਤਾਂ ਉਸਨੇ ਆਪਣੀ ਚਾਲ ਤੇਜ਼ ਕਰ ਦਿਤੀ। ਸੂਰਜ ਢਲਣ ਲਗਾ ਉਹ ਹੋਰ ਤੇਜ਼ ਦੌੜਿਆ। ਉਸਨੂੰ ਫਿਕਰ ਲਗ ਗਿਆ ਕਿ ਉਹ ਉਸ ਥਾਂ ਕਿਵੇਂ ਪਹੁੰਚੇ ਜਿਥੋ ਤੁਰਿਆ ਸੀ।

ਉਸਦੇ ਅੰਦਰ ਘਬਰਾਹਟ ਵਧੀ। ਸੂਰਜ ਡੁੱਬਣ ਵਾਲਾ ਹੋ ਗਿਆ। ਜ਼ਮੀਨ ਦੇਣ ਵਾਲਾ ਉਸਦੇ ਸ਼ੁਰੂ ਵਾਲੇ ਥਾਂ ਤੇ ਖੜ੍ਹਾ ਸੀ। ਉਹ ਕਹਿਣ ਲਗਾ, "ਛੇਤੀ ਆ ਜਾ ਸੂਰਜ ਡੁੱਬਣ ਲਗਾ ਹੈ ਜੇ ਤੂੰ ਮਿਥੇ ਥਾਂ ਤੇ ਨਾਂ ਪੁੱਜਾ ਤਾਂ ਤੇਰੀ ਸਾਰੀ ਜ਼ਮੀਨ ਚਲੀ ਜਾਏਗੀ।"

ਉਹ ਸਾਰਾ ਤਾਣ ਲਾ ਕੇ ਸਾਹੋ ਸਾਹੀ ਹੋਇਆ ਦੌੜਿਆ। ਉਹ ਹਫਿਆ ਹੋਇਆ ਡਿੱਗ

ਪਿਆ ਪਰ ਉਸਦਾ ਹੱਥ ਜਿਥੋਂ ਤੁਰਿਆ ਸੀ ਉਸ ਥਾਂ ਤੇ ਜਾ ਲਗਾ।

ਸੂਰਜ ਅਜੇ ਡੁਬਿਆ ਹੀ ਸੀ ਜ਼ਮੀਨ ਦੇਣ ਵਾਲੇ ਨੇ ਕਿਹਾ, "ਉਠ ਸਾਰੀ ਜ਼ਮੀਨ ਤੇਰੀ ਹੀ ਹੈ, ਤੂੰ ਜਿੱਤ ਗਿਆ ਹੈਂ।" ਪਰ ਉਹ ਤਾਂ ਜੀਵਨ ਦੀ ਬਾਜੀ ਹਾਰ ਚੁੱਕਾ ਸੀ। ਉਸ ਦੇ ਪ੍ਰਾਣ ਪੰਖੇਰੂ ਉਡ ਚੁਕੇ ਸਨ।

ਟਾਲਸਟਾਇ ਜੀ ਸਮਝਾਉਂਦੇ ਹਨ ਕਿ ਬੰਦੇ ਨੂੰ ਜਮੀਨ ਤਾਂ ਐਨੀ ਚਾਹੀਦੀ ਹੈ ਜਿੰਨੀ ਵਿਚ ਲੰਮਾ ਪਿਆ ਹੈ। ਫਿਰ ਲਾਲਚ ਕਿਉਂ ਕਰੇ?

ਗੁਰੂ ਅਰਜਨ ਦੇਵ ਜੀ ਨੇ ਟਾਲਸਟਾਇ ਤੋਂ ਬਹੁਤ ਪਹਿਲਾਂ ਬਾਣੀ ਵਿੱਚ ਲਿਖਿਆ ਹੈ:

ਭੂਮੀਆ ਭੂਮਿ ਉਪਰਿ ਨਿਤ ਲੁਝੈ।।
ਛੋਡਿ ਚਲੈ ਤ੍ਰਿਸਨਾ ਨਹੀ ਬੁਝੈ।।

ਜਿੰਦਗੀ ਦਾ ਤੱਤ ਸਮਝਣ ਦੀ ਲੋੜ ਹੈ ਕਿ ਤ੍ਰਿਸਨਾ ਛਡਣੀ ਹੈ, ਬੰਧਨਾਂ ਤੋਂ ਮੁਕਤਿ ਹੋਣਾ ਹੈ ਜੋ ਹਰੀ ਨਾਮ ਬਿਨਾ ਸੰਭਵ ਨਹੀਂ।

ਕਹੁ ਨਾਨਕ ਇਹੁ ਤਤੁ ਬੀਚਾਰਾ।।
ਬਿਨੁ ਹਰਿ ਭਜਨ ਨਹੀ ਛੁਟਕਾਰਾ।। ਮ: ੫

ਅਤੇ ਜੇ ਭਜਨ ਨਹੀਂ ਕੀਤਾ ਤਾਂ ਹੋਰ ਸਭ ਵਿਅਰਥ ਹੈ, ਨਾ ਦੁਰਲਭ ਦੇਹ ਦਾ ਸੁਖ ਹੈ, ਨਾ ਰੰਗਾਂ ਰਸਾਂ ਦਾ। ਦੁਨੀਆਂ ਦੀ ਪ੍ਰੀਤ ਝੂਠੀ ਹੈ, ਮਾਇਆ ਮੋਹ ਝੂਠਾ ਹੈ, ਵਣਜ ਵਪਾਰ ਝੂਠਾ ਹੈ, ਮਾਣ ਵਡਿਆਈ ਸੋਭਾ ਐਵੇਂ ਹੈ। ਏਥੋਂ ਤਕ ਕਿ ਜਨਮ ਹੀ ਅਕਾਰਥ ਹੈ।

ਆਪਣੇ ਸਿੱਖਾਂ ਦਾ ਜਨਮ ਸਕਾਰਥਾ ਕਰਨ ਵਾਸਤੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਸਦਾ ਉਪਦੇਸ਼ ਕਰਦੇ ਹਨ ਕਿ ਇਕ ਘੰਟਾ ਹਰ ਰੋਜ ਜੀ ਪ੍ਰਤੀ ਨਾਮ ਸਿਮਰਨ ਜਰੂਰ ਕਰਿਆ ਕਰੋ। ਇਸ ਨਾਲ ਹੀ ਸੰਸਾਰਕ ਬੰਧਨਾਂ ਤੋਂ ਛੁੱਟ ਸਕੀਦਾ ਹੈ।

# ਮੂਰਖ ਲੋਗ ਅਜਾਨ

ਮਨੁੱਖ ਜਦੋਂ ਤੋਂ ਹੋਸ਼ ਸੰਭਾਲਦਾ ਹੈ ਆਪਣੇ ਬਾਰੇ ਚੰਗੇ ਵਿਚਾਰ ਬਣਾ ਬੈਠਦਾ ਹੈ। ਉਸਨੂੰ ਆਪਣੀ ਅਕਲ ਵੱਡੀ ਨਜ਼ਰ ਆਉਂਦੀ ਹੈ। ਉਹ ਆਪਣੇ ਆਪ ਨੂੰ ਸਿਆਣਾ ਸਮਝਦਾ ਹੈ। ਉਹ ਸਮਝਣ ਲਗ ਪੈਂਦਾ ਹੈ ਕਿ ਉਸ ਵਿਚ ਉਹ ਸਾਰੇ ਗੁਣ ਹਨ ਜਿੰਨ੍ਹਾਂ ਕਰਕੇ ਧਨ ਪਦਾਰਥ ਮਾਣ ਵਡਿਆਈ ਮਿਲ ਸਕਦੀ ਹੈ। ਉਹ ਸੁਘੜ ਸੁਜਾਨ ਹੈ, ਗਿਆਨਵਾਨ ਤੇ ਬੁਧੀਮਾਨ ਹੈ। ਉਸਦੀ ਦਾਨਾਈ ਤੇ ਚਤੁਰਾਈ ਦਾ ਅੰਤ ਨਹੀਂ ਪਰ ਫਿਰ ਵੀ ਕੁਝ ਲੋਕਾਂ ਨੂੰ ਮੂਰਖ ਕਿਹਾ ਜਾਂਦਾ ਹੈ, ਨਾ ਤਜਰਬੇਕਾਰ ਕਿਹਾ ਜਾਂਦਾ ਹੈ, ਅਗਿਆਨੀ ਕਿਹਾ ਜਾਂਦਾ ਹੈ, ਬੇਸਮਝ ਕਿਹਾ ਜਾਂਦਾ ਹੈ, ਨਾ ਜਾਨਣ ਵਾਲੇ ਕਿਹਾ ਜਾਂਦਾ ਹੈ। ਇਹ ਆਖਿਆ ਜਾਂਦਾ ਹੈ ਕਿ ਉਹ ਮੂਰਖ ਤੇ ਅਨਜਾਣ ਹਨ।

ਸਿਆਣਿਆਂ, ਵਿਦਵਾਨਾਂ ਨੇ ਮੂਰਖ ਤੇ ਸਿਆਣੇ ਦਾ ਫ਼ਰਕ ਕੀਤਾ ਹੈ। ਇਸ ਦਾ ਫ਼ਰਕ ਕਿਸੇ ਦੂਜੇ ਦੇ ਗੁਣ ਦੋਸ਼ ਕੱਢ ਕੇ, ਉਸਦਾ ਮੂਲਾਂਕਣ ਕਰਕੇ ਨਹੀਂ ਪਤਾ ਲਗਦਾ ਸਗੋਂ ਆਤਮ ਵਿਸ਼ਲੇਸ਼ਣ ਕਰਕੇ ਪਤਾ ਲਗਦਾ ਹੈ, ਆਪਣਾ ਮੂਲਾਂਕਣ ਕਰਕੇ। ਆਪਣੀ ਚਤੁਰਾਈ ਨੂੰ ਪਾਸੇ ਰੱਖਕੇ, ਆਪਣੇ ਅੰਦਰੋਂ ਹਉਮੈ ਦਾ ਅੰਸ਼ ਦੂਰ ਕਰਕੇ ਸਹੀ ਨਿਰੀਖਣ ਕਰਨਾ ਕਿ ਮੈਂ ਕੀ ਹਾਂ? ਕਿਹੋ ਜਿਹਾ ਹਾਂ? ਦੂਸਰਿਆਂ ਨੂੰ ਕੈਸਾ ਲਗਦਾ ਹਾਂ? ਮੈਨੂੰ ਆਪਣੇ ਆਪ ਨੂੰ ਕਿਸ ਤਰ੍ਹਾਂ ਸੁਧਾਰਨਾ ਚਾਹੀਦਾ ਹੈ ਬਾਰੇ ਚੇਤੰਨ ਰਹਿ ਕੇ ਚਿੰਤਨ ਕਰਨਾ ਜ਼ਰੂਰੀ ਹੈ। ਥੋੜੇ ਸ਼ਬਦਾਂ ਵਿਚ ਮੂਰਖ ਤੇ ਸਿਆਣੇ ਦਾ ਅੰਤਰ ਇੰਜ ਕੀਤਾ ਜਾ ਸਕਦਾ ਹੈ ਕਿ ਮੂਰਖ ਨੂੰ ਇਹ ਨਹੀਂ ਪਤਾ ਹੁੰਦਾ ਕਿ ਉਹ ਕਿੰਨਾ ਕੁ ਸਿਆਣਾ ਹੈ—ਸੋ ਮੂਰਖੁ ਜੋ ਆਪੁ ਨਾ ਪਛਾਣਈ (ਮਹਲਾ ੩) ਪਰ ਸਿਆਣੇ ਨੂੰ ਆਪਣੇ ਬਾਰੇ ਭੁਲੇਖਾ ਨਹੀਂ ਹੁੰਦਾ ਉਹ ਜਾਣਦਾ ਹੈ ਕਿ ਉਹ ਕਿੰਨਾ ਕੁ ਮੂਰਖ ਹੈ। ਉਹ ਸਮਝਦਾ ਹੈ ਕਿ ਸਰਵ-ਗੁਣ-ਸੰਪੰਨ ਤਾਂ ਪਰਮ ਪਿਤਾ ਪਰਮਾਤਮਾ ਹੈ ਜਾਂ ਉਸਦਾ ਸਰਗੁਣ ਸਰੂਪ। ਜੀਵ ਤਾਂ ਰਾਮ ਦੀ ਅੰਸ਼ ਹੈ। ਅੰਸ਼ ਪੂਰਨ ਦੇ ਬਰਾਬਰ ਨਹੀਂ ਹੋ ਸਕਦੀ। ਸੋ ਪੂਰਨ ਹੋਣ ਲਈ ਸਿਆਣੇ ਨੂੰ ਆਪਣੀ ਅੰਦਰਲੀ ਮੂਰਖਤਾ ਦਾ ਪਤਾ ਹੁੰਦਾ ਹੈ ਤੇ ਉਹ ਆਪਣੀ ਮੂਰਖਤਾ, ਕਮੀ ਕਮਜ਼ੋਰੀ ਘਟਾਉਣ ਲਈ ਉਦਮ ਤੇ ਉਪਰਾਲਾ ਕਰਦਾ ਹੈ।

ਸਿਆਣਾ ਬਣਨ ਲਈ ਇਕ ਪਾਸੇ ਤਾਂ ਮਨੁੱਖ ਨੇ ਆਪਣੀ ਕਮੀ ਕਮਜ਼ੋਰੀ ਘਟਾਉਣੀ ਹੈ ਕਿਉਂਕਿ ਉਸਨੂੰ ਦੱਸਿਆ ਗਿਆ ਹੈ:

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।।

ਦੂਜੇ ਪਾਸੇ ਚੰਗੇ ਕੰਮ ਕਰਨ ਦੀ ਲੋੜ ਹੈ।

ਇਸ ਤੋਂ ਜੇ ਮਨੁੱਖ ਨੂੰ ਚੰਗੇ ਮਾੜੇ ਦੀ ਸੋਝੀ ਆਪੇ ਹੋ ਜਾਏ ਤਾਂ ਇਸ ਤੋਂ ਚੰਗੀ ਗੱਲ ਨਹੀਂ ਪਰ ਇੰਜ ਨਹੀਂ ਹੁੰਦਾ। ਮਨੁੱਖ ਆਤਮ ਨਿਰਭਰ ਨਹੀਂ। ਏਥੋਂ ਤਕ ਕਿ ਉਸਨੂੰ ਤੁਰਨਾ, ਫਿਰਨਾ, ਬੋਲਣਾ ਵੀ ਆਪੇ ਨਹੀਂ ਆਉਂਦਾ। ਉਹ ਆਪਣੇ ਘਰ ਪਰਵਾਰ ਆਲੇ ਦੁਆਲੇ ਨੂੰ ਕੁਝ ਕਰਦਿਆਂ ਵੇਖਦਾ ਹੈ ਸੁਣਦਾ ਹੈ ਤੇ ਫਿਰ ਉਹਨਾਂ ਦੀ ਨਕਲ ਕਰਦਾ ਹੈ। ਜਿਸ ਵਾਤਾਵਰਨ ਵਿਚ ਉਸ ਦੀ ਪਰਵਿਰਸ਼ ਹੁੰਦੀ ਹੈ ਉਸ ਦਾ ਹੀ ਉਹ ਅਸਰ ਕਬੂਲਦਾ ਹੈ। ਉਥੋਂ ਦੀ ਹੀ ਬੋਲੀ, ਪਹਿਰਾਵਾ,

ਖਾਣ ਪੀਣ ਰਸਮੋ ਰਿਵਾਜ਼ ਉਹ ਸਿਖਦਾ ਹੈ। ਉਹ ਪੈਦਾ ਤਾਂ ਜੀਵ ਹੀ ਹੁੰਦਾ ਹੈ ਪਰ ਉਸਦੇ ਸਰੀਰ ਤੇ ਬੁਧੀ ਦੇ ਵਿਕਸਿਤ ਤੇ ਬਲਸ਼ਾਲੀ ਹੋਣ ਨਾਲ ਉਸਦੇ ਸਮੁੱਚੇ ਕਿਰਦਾਰ ਵਿਚ ਤਬਦੀਲੀ ਆਉਂਦੀ ਹੈ। ਇਹ ਤਬਦੀਲੀ ਕਿਸ ਪਾਸੇ ਆਉਣੀ ਹੈ। ਕਿਸੇ ਗ਼ਲਤ ਪਾਸੇ ਤਾ ਨਹੀਂ ਆ ਰਹੀ ਬਾਰੇ ਹੀ ਸੋਚਣ ਤੇ ਸੰਭਲਣ ਦੀ ਲੋੜ ਹੁੰਦੀ ਹੈ। ਇਸ ਬਾਰੇ ਦਿਸ਼ਾ ਦੇਣ ਦੀ ਲੋੜ ਹੁੰਦੀ ਹੈ। ਉਹ ਦਿਸ਼ਾ ਤਾਂ ਗੁਰੂ ਹੀ ਦੇ ਸਕਦਾ ਹੈ ਸੰਸਾਰਕ ਗਿਆਨ ਸ਼ੁਰੂ ਵਿਚ ਮਾਪੇ ਦਿੰਦੇ ਹਨ, ਫਿਰ ਉਸਤਾਦ ਤੇ ਗੁਰੂ। ਸਮਾਜ ਆਪਣਾ ਪ੍ਰਭਾਵ ਪਾਉਂਦਾ ਰਹਿੰਦਾ ਹੈ। ਪਰ ਸੱਚਾ ਗਿਆਨ ਸਤਿਗੁਰੂ ਹੀ ਦੇਂਦਾ ਹੈ।

ਕੌਣ ਕਿੰਨਾ ਕੁ ਸਿਆਣਾ ਹੋ ਗਿਆ ਹੈ ਲੁਕਿਆ ਛੁਪਿਆ ਨਹੀਂ ਰਹਿੰਦਾ। ਲਾਲ ਗੋਦੜੀਆਂ ਵਿਚ ਵੀ ਪਛਾਣੇ ਜਾਂਦੇ ਹਨ। ਗੁਣਾਂ ਦੇ ਪਾਰਖੂ ਸਭ ਪਛਾਣ ਲੈਂਦੇ ਹਨ। ਜੇ ਕੋਈ ਆਪਣੇ ਆਪ ਬਾਰੇ ਕਹੇ ਕਿ ਉਹ ਸਭ ਜਾਣਦਾ ਹੈ ਤਾਂ ਉਸ ਦੀ ਗੱਲ ਜ਼ਰੂਰੀ ਨਹੀਂ ਕਿ ਇਤਬਾਰ ਯੋਗ ਹੋਵੇ। ਉਸ ਅੰਦਰ ਆਈ ਤਬਦੀਲੀ ਆਪੇ ਦੱਸ ਦੇਵੇਗੀ। ਪਤਾ ਲਗ ਜਾਏਗਾ ਕਿ ਸਤਿਗੁਰੂ ਨੇ ਜਿਹੜਾ ਉਸਨੂੰ ਅੰਮ੍ਰਿਤ ਬਖਸ਼ਿਆ ਹੈ, ਉਸਦਾ ਉਸ ਤੇ ਕੀ ਅਸਰ ਹੋਇਆ ਹੈ?

ਸੋਈ ਅਜਾਣ ਕਹੈ ਮੈ ਜਾਨਾ ਜਾਨਣਹਾਰ ਨ ਛਾਨਾ ਰੇ।।
ਕਹੁ ਨਾਨਕ ਗੁਰਿ ਅਮਿਉ ਪੀਆਇਆ ਰਸਕਿ ਰਸਕਿ ਬਿਗਸਾਨਾ ਰੇ।।
-(ਮਹਲਾ ੫)

ਕਿਸੇ ਅਨਜਾਣ ਦੇ ਮਨ, ਸਮਝ, ਬੁਧੀ ਤੇ ਵਿਹਾਰ ਵਿਚ ਇਹ ਆ ਜਾਣਾ ਕਿ ਉਹ ਅਨਜਾਣ ਨਹੀਂ ਜਾਣਕਾਰ ਹੈ, ਗਿਆਨੀ ਹੈ, ਸੁਜਾਨ ਹੈ ਉਸ ਨੂੰ ਭਰਮ ਭੁਲੇਖੇ ਵਿਚ ਜਾ ਦੇਵੇਗਾ। ਉਹ ਗ਼ਲਤ ਦਿਸ਼ਾ ਵਲ ਟੁਰ ਪਏਗਾ ਤੇ ਘੜੀਆਂ ਪਲਾਂ ਦਾ ਘੁੱਸਾ ਸੈ ਕੋਹਾਂ ਤੇ ਜਾ ਪਏਗਾ। ਉਹ ਬਿਨਾਂ ਸਮਝੇ ਵਿਸ਼ੇ ਵਿਕਾਰਾਂ ਤੇ ਬਦੀਆਂ ਵਿਚ ਜਾ ਫਸੇਗਾ। ਪਰ ਜੇ ਉਸ ਨੂੰ ਕੋਈ ਗਿਆਨ ਕਰਵਾ ਦੇਵੇ, ਚੰਗੇ ਮਾੜੇ ਦੀ ਸੋਝੀ ਕਰਾ ਦੇਵੇ ਉਸ ਪਾਸੋਂ ਬਚ ਵੀ ਸਕਦਾ ਹੈ। ਮਨੁੱਖ ਮਨੁੱਖ ਹੈ, ਭੇਡ ਨਹੀਂ ਜਿਹੜੀ ਆਪਣੀ ਚਾਲ ਨਹੀਂ ਬਦਲ ਸਕਦੀ ਇਕ ਦੂਜੀ ਦੇ ਪਿਛੇ ਹੀ ਤੁਰੀ ਰਹਿੰਦੀ ਹੈ। ਪੰਜਵੇਂ ਪਾਤਸ਼ਾਹ ਜੀ ਬਾਣੀ ਵਿਚ ਲਿਖਦੇ ਹਨ ਕਿ ਜਦ ਉਸ ਅੰਦਰ ਜੋਤਿ ਪ੍ਰਕਾਸ਼ਮਾਨ ਹੋ ਗਈ ਤਾਂ ਉਹ ਵਿਸ਼ਿਆਂ ਤੋਂ ਬੱਚੇਗਾ :

ਅਨਜਾਨਤ ਬਿਖਿਆ ਮਹਿ ਰਚੈ।। ਜੇ ਜਾਨਤ ਆਪਨ ਆਪ ਬਚੈ।।
ਮਹਲਾ ੫

ਮਾੜੇ ਪਾਸਿਓਂ ਬਚਾ ਕੇ ਚੰਗੇ ਪਾਸੇ ਲਾਉਣ ਲਗਿਆਂ ਜ਼ਰੂਰੀ ਨਹੀਂ ਕਿ ਮਨੁੱਖ ਨੂੰ ਚੰਗੇ ਪਾਸੇ ਦਾ ਪੂਰਾ ਗਿਆਨ ਹੋਵੇ। ਉਸ ਲਈ ਦੂਜੇ ਦੇ ਅਮਲ ਤੇ ਤਜ਼ਰਬੇ ਨੂੰ ਅਪਨਾਉਣਾ ਹੀ ਕਾਫੀ ਹੈ। ਲੋੜ ਇਸ ਗੱਲ ਨੂੰ ਜਾਨਣ ਦੀ ਨਹੀਂ ਕਿ ਸ਼ਹਿਦ ਕਿਵੇਂ ਬਣਦਾ ਹੈ ਲੋੜ ਤਾਂ ਉਸ ਦੀ ਵਰਤੋਂ ਦੀ ਹੈ। ਬਿਮਾਰ ਕਦੀ ਡਾਕਟਰਾਂ ਕੋਲੋਂ ਦਵਾਈਆਂ ਕਿਵੇਂ ਤਿਆਰ ਹੋਈਆਂ ਦੇ ਬਾਰੇ ਨਹੀਂ ਪੁੱਛਦਾ, ਉਸ ਨੂੰ ਆਰਾਮ ਚਾਹੀਦਾ ਹੈ। ਆਰਾਮ ਬਿਨਾ ਜਾਣੇ ਵੀ ਮਿਲ ਸਕਦਾ ਹੈ। ਪ੍ਰਮਾਤਮਾ ਤਾਂ ਸਭ ਤੋਂ ਉੱਚਾ ਹੈ, ਉਸ ਨੂੰ ਜਾਣੇ ਬਿਨਾਂ ਵੀ ਨਾਮ ਜਪਣ ਦਾ ਸੁਖ ਪ੍ਰਾਪਤ ਹੋ ਸਕਦਾ ਹੈ :

ਤੇਰੀ ਗਤਿ ਅਵਿਗਤਿ ਨਹੀ ਜਾਣੀਐ।। ਅਣਜਾਣਤ ਨਾਮੁ ਵਖਾਣੀਐ।।
-ਮਹਲਾ ੧

ਜਿਹੜਾ ਉਸ ਦੇ ਨਾਮ ਨੂੰ ਨਹੀਂ ਮੰਨਦਾ ਉਸ ਨੂੰ ਮੂਰਖ ਹੀ ਨਹੀਂ ਮਹਾਂਮੂਰਖ ਆਖਿਆ ਗਿਆ ਹੈ :

ਮੂਰਖਾ ਸਿਰਿ ਮੂਰਖੁ ਹੈ ਜਿ ਮੰਨੈ ਨਾਹੀ ਨਾਉ।। -ਮਹਲਾ ੧

ਨਾਮ ਨੂੰ ਨਾ ਮੰਨਣ ਵਾਲਾ ਕਿਸੇ ਹੋਰ ਨੂੰ ਮੰਨਦਾ ਹੈ। ਉਹ ਕਿਸੇ ਹੋਰ ਦਿਸ਼ਾ ਨੂੰ ਸੋਚਦਾ ਤੇ ਗਵਨ ਕਰਦਾ ਹੈ। ਉਸ ਪਾਸੇ ਹੀ ਆਪਣਾ ਸਮਾਂ ਤੇ ਬੁੱਧੀ ਤੇ ਸ਼ਕਤੀ ਲਾਉਂਦਾ ਹੈ। ਉਹ ਕਿਹੜੀ ਦਿਸ਼ਾ ਹੈ ਬਾਰੇ ਨੌਵੇਂ ਪਾਤਸ਼ਾਹ ਬੜਾ ਹੀ ਸਪਸ਼ਟ ਲਿਖਦੇ ਹਨ:

ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ।।

ਉਂਜ ਤਾਂ ਮਾਇਆ ਦਾ ਅਰਥ ਛਲ, ਕਪਟ, ਭੁਲੇਖਾ, ਦੰਭ, ਭਰਮ ਵੀ ਹੈ। ਇਹ ਜਗਤ ਰਚਨਾ ਦਾ ਕਾਰਨ ਵੀ ਹੈ। ਪਰ ਜਿਸ ਮਾਇਆ ਪਿਛੇ ਅਨਜਾਣ ਤੇ ਮੂਰਖ ਲੋਕ ਭੱਜੇ ਫਿਰਦੇ ਹਨ ਉਹ ਮਾਇਆ ਧਨ-ਪਦਾਰਥ ਹੈ, ਸੰਪਦਾ ਹੈ। ਲੋਕਾਂ ਦਾ ਇੱਕਠਾ ਕੀਤਾ ਪੈਸਾ, ਖਰੀਦੀਆਂ ਕਾਰਾਂ, ਬਣਾਈਆਂ ਕੋਠੀਆਂ ਤੇ ਲਾਈਆਂ ਫੈਕਟਰੀਆਂ ਹਨ। ਵੱਡੀਆਂ ਤਨਖਾਹਾਂ, ਮਰਤਬੇ, ਸਭ ਮਾਇਆ ਦਾ ਪਸਾਰਾ ਹੈ। ਇਸ ਪਾਸੇ ਭੱਜੇ ਜਾਂਦੇ ਲੋਕਾਂ ਦਾ ਅੰਤ ਨਹੀਂ ਨਾ ਅੰਤ ਹੈ ਉਹਨਾਂ ਦੀ ਭੁੱਖ ਦਾ, ਉਹ ਅਤ੍ਰਿਪਤ ਹੀ ਰਹਿੰਦੇ ਹਨ। ਉਹ ਹਰ ਜਾਇਜ਼ ਨਾਜਾਇਜ਼ ਤਰੀਕੇ ਨਾਲ ਮਾਇਆ ਇੱਕਠੀ ਕਰਨਾ ਚਾਹੁੰਦੇ ਹਨ। ਉਹਨਾਂ ਦੀ ਜ਼ਿੰਦਗੀ ਦਾ ਮਨੋਰਥ ਪੈਸਾ ਹੀ ਹੈ। ਜੇ ਪੈਸਾ ਚਲਾ ਜਾਏ ਤਾਂ ਉਹਨਾਂ ਦੀ ਜਿਵੇਂ ਜਾਨ ਹੀ ਚਲੀ ਜਾਂਦੀ ਹੈ। ਕਈ ਐਸੇ ਮਨੁੱਖ ਹਨ ਜਿੰਨਾਂ ਕੋਲ ਆਮਦਨ ਦੇ ਚੰਗੇ ਸਾਧਨ ਹਨ। ਖਰਚੇ ਉਹ ਕੰਜੂਸੀ ਕਾਰਨ ਕਰਦੇ ਨਹੀਂ ਪਰ ਜੇ ਕੋਈ ਪੁੱਤਰ, ਪੋਤਰਾ ਵੀ ਉਹਨਾਂ ਤੋਂ ਲੈਣ ਦੀ ਆਸ ਕਰੇ ਤਾਂ ਨਿਰਾਸ਼ ਹੋਵੇਗਾ। ਕਈ ਤਾਂ ਪੁੱਤਰ ਪੋਤਰਿਆਂ ਨੂੰ ਪੈਸੇ ਦੇਣੇ ਪੈ ਜਾਣ ਤਾਂ ਵਾਪਸ ਲੈਣ ਲਈ ਝਗੜਾ ਕਰਨ, ਉਸ ਦੇ ਬੂਹੇ ਅੱਗੇ ਧਰਨਾ ਦੇਣ, ਉਸ ਉੱਤੇ ਮੁਕੱਦਮਾ ਚਲਾਉਣ ਤੋਂ ਵੀ ਗੁਰੇਜ ਨਹੀਂ ਕਰਦੇ। ਮਾਇਆ ਦੀ ਵਰਤੋਂ ਉਹ ਚੰਗੇ ਖਾਣ, ਪਾਣ, ਰਹਿਣ-ਸਹਿਣ ਤੇ ਵੀ ਨਹੀਂ ਕਰਦੇ। ਪਰ ਹੋਰ ਤੇ ਹੋਰ ਵੱਧ ਮਾਇਆ ਵਲ ਦੌੜਦੇ ਹਨ। ਉਹਨਾਂ ਦਾ ਅੱਗਾ ਵੀ ਨੇੜੇ ਆ ਚੁੱਕਾ ਹੁੰਦਾ ਹੈ, ਪਿਛਾ ਦੂਰ ਰਹਿ ਗਿਆ ਹੁੰਦਾ ਹੈ। ਉਹਨਾਂ ਦੀ ਬੁੱਧੀ ਮੰਨ ਸਕਦੀ ਹੈ ਕਿ ਉਹ ਮਾਇਆ ਉਹਨਾਂ ਲੋਕਾਂ ਦੇ ਨਾਲ ਨਹੀਂ ਜਾਣੀ ਪਰ ਉਹਨਾਂ ਦਾ ਮਨ ਨਹੀਂ ਮੰਨਦਾ, ਮਾਇਆ ਦਾ ਮੋਹ ਨਹੀਂ ਛੁੱਟਦਾ। ਉਹ ਮਾਇਆ ਦੇ ਪਿੱਛੇ ਭੱਜੇ ਫਿਰਦੇ ਜ਼ਿੰਦਗੀ ਦੇ ਮਨੋਰਥ ਤੋਂ ਦੂਰ ਜਾ ਰਹੇ ਹੁੰਦੇ ਹਨ।

ਐਸੇ ਲੋਕ ਜਿਹੜੇ ਮਾਇਆ ਕਾਰਨ ਸਾਰੀ ਭੱਜ ਨੱਸ ਕਰਦੇ ਹਨ ਉਹਨਾਂ ਮੂਰਖ ਤੇ ਅਨਜਾਣ ਲੋਕਾਂ ਨੂੰ ਸਤਿਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਸਹੀ ਰਾਹ ਤੇ ਆ ਜਾਣ। ਸਹੀ ਰਾਹ ਤੇ ਆਉਣਾ ਇਹ ਸਮਝ ਲੈਣਾ ਹੈ :

ਕਹੁ ਨਾਨਕੁ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨੁ।। —ਮਹਲਾ ੯

ਇਸ ਬਿਰਥਾ ਬੀਤਦੇ ਜਾਂਦੇ ਜਨਮ ਵਿੱਚ,

ਭਜਹੁ ਗੋੁਬਿੰਦ ਭੂਲਿ ਮਤ ਜਾਹੁ।। ਮਾਨਸ ਜਨਮ ਦਾ ਏਹੀ ਲਾਹੁ।।

—ਭਗਤ ਕਬੀਰ

# ਰੀਸਾ ਕਰਹਿ ਤਿਨਾੜੀਆ

ਰੀਸ ਕਰਨਾ ਹੁੰਦਾ ਹੈ, ਕਿਸੇ ਦੀ ਬਰਾਬਰੀ ਕਰਨਾ। ਬਰਾਬਰੀ ਕਰਨ ਵਾਲਾ ਮਨੁੱਖ ਵੀ ਆਪਣੇ ਤੋਂ ਛੋਟੇ ਤੇ ਕਮਜ਼ੋਰ ਦੀ ਬਰਾਬਰੀ ਨਹੀਂ ਕਰਦਾ ਸਗੋਂ ਆਪਣੇ ਤੋਂ ਵੱਡੇ ਦੀ ਬਰਾਬਰੀ ਕਰਦਾ ਹੈ। ਉਹ ਵੱਡਾ ਵੀ ਐਡਾ ਵੱਡਾ ਹੁੰਦਾ ਹੈ ਕਿ ਕਈ ਵਾਰ ਆਪ ਉਸ ਦੇ ਗਿੱਟਿਆਂ ਤਕ ਵੀ ਨਹੀਂ ਪਹੁੰਚੀਦਾ। ਇੱਕ ਮਿਸਾਲ ਸੁਣੀ ਹੈ ਕਿ ਚੂਹੇ ਦੀ ਹਾਥੀ ਦੇ ਬੱਚੇ ਨਾਲ ਦੋਸਤੀ ਹੋ ਗਈ। ਇਕ ਦਿਨ ਚੂਹੇ ਨੇ ਉਸ ਤੋਂ ਪੁਛਿਆ, "ਮਿਤਰਾ ਤੇਰੀ ਉਮਰ ਕਿੰਨੀ ਹੈ?" "ਦੋ ਸਾਲ।" "ਤੇਰੀ ਕਿੰਨੀ ਉਮਰ ਹੈ"? ਹਾਥੀ ਦੇ ਬੱਚੇ ਨੇ ਕਿਹਾ। ਚੂਹਾ ਕਹਿਣ ਲਗਾ, "ਉਮਰ ਤਾਂ ਮੇਰੀ ਵੀ ਦੋ ਸਾਲ ਹੈ ਪਰ ਕੁਝ ਬਿਮਾਰ ਛਮਾਰ ਰਹਿਣ ਕਰਕੇ ਏਡਾ ਕੁ ਹਾਂ।" ਰੀਸ ਕੀਤੀ ਉਮਰ ਦੀ, ਸਰੀਰ ਹਾਥੀ ਤੁੱਲ ਨਾ ਹੋਣ ਦਾ ਬਹਾਨਾ ਲਭ ਲਿਆ।

ਗੁਰਬਾਣੀ ਵਿਚ ਰੀਸ ਕਰਨ ਦੀ ਡਾਢੀ ਪਰਚਲਤ ਮਿਸਾਲ ਹੈ ਹੰਸ ਤੇ ਬਗਲੇ ਦੀ। ਆਪਣਾ ਹੰਸਾਂ ਵਰਗਾ ਚਿਟਾ ਰੰਗ ਵੇਖ ਕੇ ਬਗਲਿਆਂ ਨੇ ਸੋਚਿਆ ਅਸੀਂ ਵੀ ਇਹਨਾਂ ਵਾਂਗ ਤਰ ਸਕਦੇ ਹਾਂ ਪਰ ਹੋਇਆ ਕੀ?

ਹੰਸਾ ਵੇਖ ਤਰੰਦਿਆ ਬਗਾ ਭਿ ਆਯਾ ਚਾਉ।।
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰ ਪਾਉ।। -ਮਹਲਾ ੩

ਹੰਸਾਂ ਦੇ ਮੁਕਾਬਲੇ ਤਾਰੀ ਲਾਉਂਦਾ ਬਗਲਾ ਤਾਂ ਜਾਨ ਗੁਆ ਹੀ ਬੈਠਦਾ ਹੈ। ਪਰ ਜੇ ਕੋਈ ਬਗਲਾ ਹੰਸਾਂ ਵਿੱਚ ਬੈਠ ਜਾਏ। ਉਸ ਦੇ ਰੰਗ ਕਰਕੇ ਭਾਵੇਂ ਕੋਈ ਅਨਜਾਣ ਉਸ ਨੂੰ ਨਾ ਪਛਾਣ ਸਕੇ ਤਾਂ ਵਖਰੀ ਗਲ ਹੈ ਪਰ ਉਸਦੇ ਕਰਮ ਆਪਣੀ ਪਛਾਣ ਕਰਾ ਦੇਂਦੇ ਹਨ। ਕਿਉਂਕਿ ਜਦ ਭੁੱਖ ਲਗਣੀ ਹੈ ਹੰਸ ਨੇ ਮੋਤੀ ਚੁਗਣੇ ਹਨ, ਤੇ ਬਗਲੇ ਨੇ ਤਾਂ ਮਛੀ ਨੂੰ ਚੁੰਝ ਵਿਚ ਫਸਾ ਲੈਣਾ।

ਹੰਸ ਪ੍ਰਤੀਕ ਹੈ ਸੱਚੇ ਸੁਚੇ ਸਦਾਚਾਰੀ ਮਨੁਖ ਦਾ, ਗੁਰਸਿੱਖ ਦਾ। ਬਗਲਾ ਪ੍ਰਤੀਕ ਹੈ ਕਪਟੀ ਮਨੁੱਖ ਦਾ, ਪਾਖੰਡੀ ਸਾਧ ਦਾ ਜਿਹੜਾ ਬੈਠਾ ਤਾਂ ਉਚੇ ਸੁੱਚੇ ਮਨੁੱਖ ਦਾ ਭੇਖ ਧਾਰੀ ਹੈ ਪਰ ਬਗਲ ਸਮਾਧੀ ਲਈ, ਮਛੀ ਦੀ ਉਡੀਕ ਵਿੱਚ ਹੈ। ਉਹ ਸਤਿਗੁਰ ਸਰੋਵਰ ਵਿਚੋਂ ਮੋਤੀ ਨਹੀਂ ਚੁਗਦਾ:

ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ।।
ਜਾ ਹੰਸ ਸਭਾ ਵੀਚਾਰੁ ਕਰ ਦੇਖਨਿ ਤਾਂ ਬਗਾ ਨਾਲਿ ਜੋੜੁ ਕਦੇ ਨ ਆਵੈ।।

\- \- \- \-

ਸਤਿਗੁਰੂ ਸਰਵਰੁ ਰਤਨੀ ਭਰਪੂਰੇ ਜਿਸ ਪ੍ਰਾਪਤ ਸੋ ਪਾਵੈ।।
ਸਿੱਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ।।
—ਸਲੋਕ ਮਹਲਾ ੫

ਰੀਸਾਂ ਕਰਨ ਵਾਲਾ ਬਗਲਾ ਹੰਸ ਤਾਂ ਬਣਨੋ ਰਿਹਾ।

ਬਗੁਲੇ ਹੰਸ ਬਰਾਬਰੀ ਕਿਉ ਮਿਕਨਿ ਮਿਕੈ।। —ਭਾਈ ਗੁਰਦਾਸ

ਰੀਸ ਕਰਨ ਵਾਲਾ ਸਮਾਨਤਾ ਦਾ ਕੋਈ ਬਹਾਨਾ ਲਭਦਾ ਹੈ। ਉਹ ਆਪਣਾ ਨਿਕਾਸ ਤੇ ਨਿਵਾਸ ਸਥਾਨ ਇਕੋ ਜਿਹਾ ਹੋਣ ਕਰਕੇ ਵੀ ਵੱਡੇ ਨਾਲ ਬਰਾਬਰੀ ਦਾ ਭੁਲੇਖਾ ਸਿਰਜ ਬੈਠਦਾ ਹੈ। ਉਹ ਇਹ ਵੀ ਸਿਰਜ ਬੈਠਦਾ ਹੈ ਕਿ ਅਸੀਂ ਇਕੋ ਮਾਂ ਦੇ ਜਾਏ ਹਾਂ ਸੋ ਸਾਡੀ ਇਕੋ ਜਿਹੀ ਇੱਜ਼ਤ ਚਾਹੀਦੀ ਸੀ ਨੇੜੇ ਦੇ ਇਤਿਹਾਸ ਦੀਆਂ ਦੋ ਹਸਤੀਆਂ ਹੋਈਆਂ ਹਨ। ਸ੍ਰੀ ਰਵਿੰਦਰ ਨਾਥ ਟੈਗੋਰ ਤੇ ਮਹਾਤਮਾ ਗਾਂਧੀ। ਉਹ ਆਪਣੇ ਮਾਪਿਆਂ ਦੇ ਇਕਲੌਤੇ ਲੜਕੇ ਨਹੀਂ ਸਨ। ਪਰ ਉਹਨਾਂ ਦੇ ਭਰਾਵਾਂ ਨੂੰ ਉਹਨਾਂ ਜਿਹਾ ਮਾਣ ਨਹੀਂ ਮਿਲਿਆ। ਕੁੰਤੀ ਦੇ ਸਾਰੇ ਪੁੱਤਰ ਧਰਮ ਪੁੱਤਰ ਨਹੀਂ ਸਨ। ਗੁਣਾਂ ਦੀ ਜਾਗ ਮਾਪਿਆਂ ਵਲੋਂ ਲਾਈ ਜਾਂਦੀ ਹੈ ਮਾਤਾ ਪਿਤਾ ਦਾ ਜੀਅ ਕਰਦਾ ਹੈ ਕਿ ਉਸ ਦੇ ਸਾਰੇ ਪੁੱਤਰ ਲਾਇਕ ਨਿਕਲਣ ਪਰ ਹਰ ਥਾਂ ਇੰਜ ਨਹੀਂ ਹੁੰਦਾ। ਕਈ ਆਪਣੇ ਕੁਕਰਮਾਂ ਕਰਕੇ ਮਾਪਿਆਂ ਦਾ ਨਾਂ ਮਲੀਨ ਕਰ ਦੇਂਦੇ ਹਨ, ਕਈ ਸ਼ੁਭ ਕਰਮਾਂ ਕਰਕੇ ਮਾਪਿਆਂ ਦਾ ਨਾਂ ਉਜਲ ਕਰਦੇ ਹਨ। ਨਾਂ ਉਸ ਦਾ ਜ਼ਰੂਰ ਆਦਰ ਨਾਲ ਲਿਆ ਜਾਂਦਾ ਹੈ ਜਿਹੜਾ ਕੋਈ ਸਾਧਨਾ ਕਰਦਾ ਹੈ, ਖੋਜ ਕਰਦਾ ਹੈ, ਤਾਕਤ ਦੀ ਦੁਰਵਰਤੋਂ ਨਹੀਂ ਕਰਦਾ।

ਵੱਡੇ ਵੱਡੇ ਸਾਇੰਸਦਾਨ, ਖੋਜੀ, ਵਿਦਵਾਨਾਂ ਨੂੰ ਤਾਂ ਸਭ ਸਿਆਣੇ ਜਾਣਦੇ ਹਨ। ਸਭ ਜਾਣਦੇ ਹਨ, ਬਾਲਮੀਕ, ਵੇਦ ਵਿਆਸ, ਅਫਲਾਤੂ, ਸਿਕੰਦਰ, ਪੋਰਸ, ਭਗਤ ਕਬੀਰ ਤੇ ਸਤਿਗੁਰੂ ਨਾਨਕ ਆਦਿ ਨੂੰ। ਉਹਨਾਂ ਦੇ ਵੱਡੇ ਵਡੇਰਿਆਂ ਅਤੇ ਔਲਾਦ ਨੂੰ ਮਹਾਂਪੁਰਸ਼ਾਂ, ਖੋਜੀਆਂ, ਸੂਰਬੀਰਾਂ ਕਰਕੇ ਭਾਵੇਂ ਕੋਈ ਜਾਣਦਾ ਹੋਵੇ ਉਹਨਾਂ ਦੇ ਆਪਣੇ ਕਰਕੇ ਕੋਈ ਨਹੀਂ ਜਾਣਦਾ।

ਫਿਰ ਇਹ ਵੀ ਗਲ ਨਹੀਂ ਕਿ ਕੋਈ ਵੱਡਾ ਜਾਂ ਛੋਟਾ ਹੀ ਠੀਕ ਹੈ। ਸਤਿਗੁਰੂ ਰਾਮ ਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਪ੍ਰਿਥੀਚੰਦ ਸੰਗਤ ਵਿਚ ਆਦਰ ਨਾ ਪਾ ਸਕਿਆ। ਸਤਿਗੁਰੂ ਹਰੀ ਸਿੰਘ ਦਾ ਵਡਾ ਸਾਹਿਬਜ਼ਾਦਾ ਸਤਿਗੁਰੂ ਪ੍ਰਤਾਪ ਸਿੰਘ ਤਖਤ ਚਵਰ ਦਾ ਮਾਲਕ ਬਣਿਆ। ਫਿਰ ਕੇਵਲ ਦੋ ਸਤਿਗੁਰੂ ਸਾਹਿਬਾਨ: ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਬਾਰੇ ਹੀ ਇਤਿਹਾਸ ਵਿਚ ਆਇਆ ਹੈ – ਦੋਨੋ ਭਾਈ ਏਕ ਸਰੂਪ ਕਰ ਭਾਸੇ। ਹੋਰ ਭਰਾਵਾਂ ਬਾਰੇ ਨਹੀਂ। ਕਿਉਂਕਿ ਜੋ ਸਤਿਗੁਰੂ ਦੇ ਭਾਈ ਸਨ ਉਹ ਸਤਿਗੁਰ ਦੇ ਸਤਿਬਚਨੀ ਨਹੀਂ ਸਨ। ਫਿਰ ਕੋਈ ਹੋਰ ਸਾਂਝ ਰੀਸ ਦੀ, ਜਿਦ ਤਾਂ ਕਰਾ ਸਕਦੀ ਹੈ ਬਰਾਬਰੀ ਦਾ ਅਧਿਕਾਰ ਨਹੀਂ ਦੇਂਦੀ।

ਭਾਈ ਗੁਰਦਾਸ ਜੀ ਇਕੋ ਸਮੁੰਦਰ ਵਿਚੋਂ ਨਿਕਲੀਆਂ ਦੋ ਵਸਤਾਂ ਦੇ ਗੁਣਾਂ ਦੀ ਵਿਰੋਧਤਾ ਬਾਰੇ ਲਿਖਦੇ ਹਨ:

ਸਾਇਰ ਵਿਚਹੁ ਨਿਕਲੈ ਕਾਲਕੂਟੁ ਤੈ ਅੰਮ੍ਰਿਤ ਵਾਣੀ।
ਉਸੁ ਖਾਧੈ ਮਰਿ ਮੁਕੀਐ ਉਤੁ ਖਾਧੈ ਹੋਇ ਅਮਰੁ ਪਰਾਣੀ। —ਵਾਰ-੩੧

ਮਨੁਖ ਦੀ ਇਹ ਜ਼ਬਾਨ ਵੀ ਵਿਸ ਤੇ ਅੰਮ੍ਰਿਤ ਉਗਲਦੀ ਹੈ। ਇਸ ਵਿਚੋਂ ਨਿਕਲੇ ਕੋਈ ਸ਼ਬਦ ਪਿਆਰ ਪੈਦਾ ਕਰਦੇ ਹਨ ਕੋਈ ਨਫਰਤ। ਸਿਆਣੇ ਕਹਿੰਦੇ ਹਨ ਤਲਵਾਰ ਦਾ ਫੱਟ ਤਾਂ ਮਿਲ ਜਾਂਦਾ ਹੈ ਜ਼ਬਾਨ ਦਾ ਫਟ ਨਹੀਂ ਮਿਲਦਾ। ਹਾਂ ਇੱਕ ਗੱਲ ਹੈ ਮੰਦਾ ਬਚਨ ਕਰਨ ਵਾਲਾ ਮੁੱਕਰ ਸਕਦਾ ਹੈ ਕਿ ਮੈਂ ਇਹ ਬਚਨ ਨਹੀਂ ਕੀਤਾ। ਪਰ ਕਈ ਮੰਦੇ ਬਚਨ ਲਿਖ ਦੇਂਦੇ ਹਨ। ਦੇ ਦਿਤੇ ਨਾ ਉਹਨਾਂ ਹੱਥ ਵੱਢ ਕੇ ! ਹਾਂ ਮੰਦਾ ਬਚਨ ਬੋਲਣ ਵਾਲਾ ਜਾਂ ਲਿਖਣ ਵਾਲਾ, ਸ਼ੁਭ ਤੇ ਸ਼ੁਧ ਬੋਲਣ ਵਾਲੇ, ਆਦਰ ਮਾਣ ਪਾਉਣ ਦੀ ਰੀਸ ਜਰੂਰ ਕਰਦਾ। ਪਰ ਪਾ ਨਹੀਂ ਸਕਦਾ।

ਰੀਸ ਕਰਨ ਵਾਲੇ ਦੀ ਇਹ ਸਮੱਸਿਆ ਹੈ ਕਿ ਉਹ ਆਪਣੀ ਗ਼ਲਤੀ ਨਹੀਂ ਮੰਨਦਾ। ਉਹ ਆਪਣੀ ਕਮੀ ਕਮਜ਼ੋਰੀ ਦਾ ਦੋਸ਼ ਦੂਜੇ ਨੂੰ ਦੇਂਦਾ ਹੈ। ਭਾਈ ਗੁਰਦਾਸ ਜੀ ਕੁਝ ਮਿਸਾਲਾਂ ਦੇਂਦੇ ਹਨ:

ਗਿਦੜ ਦਾਖ ਨ ਅਪੜੈ ਆਖੈ ਥੂਹ ਕਉੜੀ।

ਨਚਣੁ ਨਚਿ ਨ ਜਾਣਈ ਆਖੈ ਭੁਇ ਸਉੜੀ। –ਵਾਰ ੩੪

ਪੰਜਵੀਂ ਵਾਰ ਦੀ ਉਨੀਵੀਂ ਪਉੜੀ ਵਿਚ ਭਾਈ ਗੁਰਦਾਸ ਜੀ ਵਖ ਵਖ ਜੀਵਾਂ ਤੇ ਤੱਤਾਂ ਦੇ ਸੁਭਾਅ ਬਾਰੇ ਲਿਖਦੇ ਹਨ। ਉਹ ਦਸਦੇ ਹਨ ਕਿ ਸੁਭਾ ਅਨੁਸਾਰ ਹੀ ਉਹਨਾਂ ਦੀ ਚੰਗੀ ਮਾੜੀ ਪਛਾਣ ਹੈ:

ਹੰਸੁ ਨ ਛਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ।
ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ।
ਵਗ ਨ ਹੋਵਨਿ ਕੁਤੀਆਂ ਗਾਈਂ ਗੋਰਸੁ ਵੰਸੁ ਵਧਾਵੈ।

ਪਰ ਚੰਗੇ ਦੀ ਰੀਸ ਕਰਕੇ ਕੋਈ ਚੰਗਾ ਨਹੀਂ ਬਣ ਸਕਦਾ। ਸਤਿਗੁਰ ਨਾਨਕ ਦੀ ਕਿਰਪਾ ਨਾਲ ਮਿਠੇ ਰੇਠੇ ਦੇਂਦੀ ਟਾਹਣੀ ਦੇ ਨਾਲ ਦੀ ਟਾਹਣੀ ਜੇ ਰੀਸ ਕਰੇ ਕਿ ਮੈਂ ਵੀ ਉਸ ਰੁੱਖ ਦਾ ਹੀ ਹਿੱਸਾ ਹਾਂ ਮੇਰੇ ਰੀਠੇ ਕੌੜੇ ਕਿਉਂ ਹਨ ਤਾਂ ਉਸ ਨੂੰ ਰੀਠੇ ਮਿਠੇ ਥੋੜਾ ਲਗ ਜਾਣਗੇ। ਸਤਿਗੁਰ ਦੀ ਕਿਰਪਾ ਦ੍ਰਿਸ਼ਟੀ ਰੁਖਾਂ ਬਿਰਛਾਂ ਪਸ਼ੂਆਂ ਪੰਛੀਆਂ ਤੇ ਹੁੰਦੀ ਹੈ। ਐਨੀ ਵਡੀ ਕਿ ਬਚਨ ਹੈ ਕਿ ਸ੍ਰੀ ਭੈਣੀ ਸਾਹਿਬ ਉਤੋਂ ਉੱਡ ਕੇ ਲੰਘਦਾ ਪੰਛੀ ਵੀ ਬਖ਼ਸ਼ਿਆ ਜਾਂਦਾ ਹੈ। ਪਰ ਜੇ ਮਨੁੱਖ ਨਹੀਂ ਬਖ਼ਸ਼ਿਆ ਜਾਂਦਾ ਤਾਂ ਉਸਨੂੰ ਆਪਣੇ ਅੰਦਰ ਝਾਤੀ ਮਾਰਨ ਦੀ ਲੋੜ ਹੈ ਕਿ ਉਹ ਵਿਚਾਰਵਾਨ ਹੁੰਦਿਆਂ ਸੋਚੇ ਉਸ ਦਾ ਕਿੰਨਾ ਕੁ ਦੋਸ਼ ਹੈ ?

ਸਤਿਗੁਰੂ ਨਾਨਕ ਦੇਵ ਜੀ ਜੀਵ ਨੂੰ ਸਮਝਾਉਣ ਵਾਸਤੇ ਨਾਰ ਭਤਾਰ ਦੀ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਇਕ ਔਰਤ ਆਪਣੇ ਪਤੀ ਦੀ ਆਗਿਆ ਵਿਚ ਰਹਿੰਦੀ ਹੈ। ਉਸ ਦੀ ਬਰਾਬਰੀ ਜੇ ਭੈੜੇ ਚਜ ਅਚਾਰ ਵਾਲੀ, ਮੈਲੇ ਮਨ ਵਾਲੀ ਔਰਤ ਕਰੇ ਤਾਂ ਉਸ ਨੂੰ ਸੁਖ ਨਹੀਂ ਮਿਲਦਾ। ਸੁਖ ਤਾਂ ਚਜ ਅਚਾਰ ਚੰਗੇਰਾ ਕਰਨ ਨਾਲ ਹੀ ਮਿਲਣਾ ਹੈ, ਨਿਮਾਣੀਆਂ ਹੋ ਕੇ ਰਹਿਣ ਨਾਲ ਮਿਲਣਾ ਹੈ:

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ।
ਮਨਹੁ ਕਸੁਧਾ ਕਾਲੀਆ ਬਾਹਰ ਚਿਟਵੀਆਹ।
ਰੀਸਾ ਕਰੇ ਤਿਨਾੜੀਆ ਜੋ ਸੇਵਹਿ ਦਰ ਖੜੀਆਹ।
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ।
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨੜੀਆਹ।
ਨਾਨਕ ਜਨਮ ਸਕਾਰਥਾ ਜੇ ਤਿਨ ਕੈ ਸੰਗ ਮਿਲਾਹ।

–ਸਿਰੀ ਰਾਗ ਵਾਰ ਮਹਲਾ ੧

ਜਿਹੜੀਆਂ ਕੇਵਲ ਰੀਸਾਂ ਕਰਦੀਆਂ ਹਨ ਕਿਸੇ ਦੇ ਤੁਲ ਹੋਣ ਲਈ ਉਹਨਾਂ ਦੀ ਰੀਸ ਈਰਖਾ ਭਰੀ ਹੈ। ਈਰਖਾ ਤੇ ਹੋਰ ਔਗੁਣ ਜਨਮ ਵਿਚ ਕਿੰਨੇ ਕੁ ਲਾਹੇਵੰਦ ਹਨ ਬਾਰੇ ਪੰਜਵੇਂ ਪਾਤਸ਼ਾਹ ਨੇ ਲਿਖਿਆ ਹੈ:

ਸੁਆਦ ਬਾਦ ਈਰਖਾ ਮਦ ਮਾਇਆ।
ਇਨ ਸੰਗ ਲਾਗਿ ਰਤਨ ਜਨਮੁ ਗਵਾਇਆ। –ਸੂਹੀ ਮਹਲਾ ੫

ਇਹ ਫੈਸਲਾ ਮਨੁਖ ਦਾ ਹੈ ਕਿ ਉਸ ਨੇ ਰੀਸ ਕਰਨ ਦਾ ਹੱਕ ਸਮਝ ਕੇ ਕਰਿਝਦੇ ਰਹਿਣਾ ਹੈ ਜਾਂ ਨਿਮਾਣੇ ਹੋ ਕੇ ਸੁਖ ਅਨੰਦ ਲੈਣਾ ਹੈ।

# ਅੰਤਰਿ ਤ੍ਰਿਸਨਾ ਅਗਿ

ਮਨੁੱਖ ਸੁਖ ਚਾਹੁੰਦਾ ਹੈ, ਆਰਾਮ। ਉਹ ਐਸ਼ ਚਾਹੁੰਦਾ ਹੈ, ਮੌਜ ਮਸਤੀ। ਜਿਸ ਕਰਕੇ ਉਹ ਆਪਣੇ ਸਰੀਰ ਨੂੰ ਹਾਲਾਤ ਅਨੁਸਾਰ ਨਹੀਂ ਢਾਲਦਾ ਸਗੋਂ ਹਾਲਾਤ ਨੂੰ ਅਤੇ ਸਾਧਨਾਂ ਨੂੰ ਆਪਣੇ ਅਨੁਕੂਲ ਕਰਨ ਲਈ ਦੌੜ-ਭਜ ਕਰਦਾ ਰਹਿੰਦਾ ਹੈ। ਇਹ ਭੱਜ-ਨੱਸ ਉਸ ਦੀ ਸਰੀਰਕ ਵੀ ਹੁੰਦੀ ਹੈ ਤੇ ਦਿਮਾਗੀ ਵੀ। ਸਾਧਨ ਜੁਟਾ ਕੇ ਉਹ ਸੰਸਾਰਕ ਭੋਗਾਂ ਵਿਚ ਲੀਨ ਹੋ ਜਾਂਦਾ ਹੈ। ਸਫਰ ਸਮੇਂ ਸੁਖ ਪ੍ਰਾਪਤੀ ਲਈ ਉਸ ਨੇ ਤੇਜ ਤੋਂ ਤੇਜ ਰਫਤਾਰ ਵਾਲੀ ਸੁਆਰੀ ਬਣਾ ਲਈ ਹੈ। ਉਹ ਧਰਤੀ ਹੀ ਨਹੀਂ, ਸਾਗਰ ਤੇ ਵਾਯੂ ਮੰਡਲ ਦੀਆਂ ਡੂੰਘਾਈਆਂ ਤੇ ਉਚਾਈਆਂ ਤੋਂ ਦੂਰ ਜਾਣ ਲਈ ਹਰ ਯਤਨ ਕਰ ਰਿਹਾ ਹੈ। ਕੁਦਰਤੀ ਦੇਣ ਤੇ ਵਾਤਾਵਰਨ ਦੇ ਪ੍ਰਭਾਵ ਅਨੁਸਾਰ ਨਹੀਂ ਸਰਦੀ-ਗਰਮੀ ਤੇ ਹੋਰ ਮੌਸਮ ਵੀ ਮਨੁੱਖ ਦੀ ਲੋੜ ਅਨੁਸਾਰ ਬਦਲਦੇ ਲਗਦੇ ਹਨ। ਉਸ ਦੇ ਕਮਰੇ, ਕਾਰਾਂ, ਬੱਸਾਂ, ਗੱਡੀਆਂ, ਹਵਾਈ ਜਹਾਜ ਆਦਿ ਲੋੜ ਅਨੁਸਾਰ ਠੰਢਕ ਤੇ ਨਿੱਘ ਦੇਂਦੇ ਹਨ। ਭੌਤਿਕ ਸੁਖ ਤਾਂ ਸ਼ਾਇਦ ਮਨੁੱਖ ਪ੍ਰਾਪਤ ਕਰ ਰਿਹਾ ਹੈ। ਪਰ ਉਸਦਾ ਅੰਦਰ ਅਸ਼ਾਂਤ ਹੈ, ਦੁਖੀ ਹੈ, ਪ੍ਰੇਸ਼ਾਨ ਹੈ। ਉਹ ਦੂਜੇ ਨੂੰ ਸੁਖੀ ਵੇਖ ਕੇ ਵੀ ਦੁਖੀ ਹੈ ਅਤੇ ਆਪਣੇ ਆਪ ਨੂੰ ਦੁਖੀ ਅਨੁਭਵ ਕਰ ਕੇ ਵੀ। ਇਸ ਦੁਖ ਦਾ ਮੁੱਖ ਕਾਰਨ ਹੈ ਤ੍ਰਿਸਨਾ ਅੰਦਰ ਦੀ ਪਿਆਸ, ਪ੍ਰਾਪਤੀ ਦੀ ਪ੍ਰਬਲ ਇੱਛਾ, ਲਾਲਚ। ਇਹ ਤ੍ਰਿਸਨਾ ਮਨੁੱਖ ਦੇ ਸਰੀਰ ਅੰਦਰ ਸੁੱਕੇ ਬਾਲਣ ਨੂੰ ਲਗੀ ਅੱਗ ਵਾਂਗ ਫੈਲ ਜਾਂਦੀ ਹੈ, ਭਾਂਬੜ ਮਚਦੀ ਹੈ। ਬੇਚੈਨੀ ਵਧਦੀ ਹੈ, ਪ੍ਰੇਸ਼ਾਨੀ ਘਰ ਕਰ ਜਾਂਦੀ ਹੈ ਅਤੇ ਚੰਗਾ ਭਲਾ ਨਵਾਂ ਨਰੋਆ ਸਰੀਰ ਸੁਖਾਂ ਤੋਂ ਦੂਰ ਲਗਾ ਜਾਂਦਾ ਹੈ।

ਤ੍ਰਿਸਨਾ ਦੀ ਵਧੀਆ ਮਿਸਾਲ ਮ੍ਰਿਗ ਤ੍ਰਿਸਨਾ ਹੈ। ਮ੍ਰਿਗ ਜਾਂ ਹਿਰਨ ਆਪਣੀ ਨਾਭੀ ਦੀ ਕਸਤੂਰੀ ਦੀ ਮਹਿਕ ਨੂੰ ਬਾਹਰੋਂ ਆਉਂਦੀ ਮਹਿਸੂਸ ਕਰਦਾ ਹੈ ਅਤੇ ਉਸਦੀ ਭਾਲ ਵਿਚ ਚੁੰਗੀਆਂ ਭਰਦਾ ਭਜਦਾ ਭਜਦਾ ਹਫ ਕੇ ਜਾਂ ਸ਼ਿਕਾਰੀ ਦੀ ਮਾਰ ਹੇਠ ਆ ਕੇ ਜਾਨ ਗੁਆ ਬਹਿੰਦਾ ਹੈ। ਮਨੁੱਖ ਆਪਣੇ ਅੰਦਰ ਝਾਤੀ ਮਾਰ ਕੇ ਸੁਖ-ਚੈਨ ਲਈ ਯਤਨ ਨਹੀਂ ਕਰਦਾ ਸਗੋਂ ਬਾਹਰ ਵੱਲ ਦੌੜਦਾ ਹੈ।

ਬਾਹਰ ਕੀ ਹੈ? ਆਲੇ ਦੁਆਲੇ ਤੋਂ ਪ੍ਰਾਪਤ ਸਮਰਥ ਲੋਕਾਂ ਦੇ ਭੌਤਿਕ ਸੁਖ-ਕਾਰਾਂ-ਕੋਠੀਆਂ ਜ਼ਮੀਨ-ਜਾਇਦਾਦ, ਸੋਨਾ-ਚਾਂਦੀ, ਨੋਟ। ਪਰ ਰੱਜ ਨਹੀਂ ਆਉਂਦਾ ਬੰਦੇ ਨੂੰ। ਅੰਦਰ ਬੇਚੈਨੀ ਹੈ ਜਿਵੇਂ ਅੱਗ ਲਗੀ ਹੁੰਦੀ ਹੈ। ਇਹ ਅਵਸਥਾ ਸਾਰੇ ਸੰਸਾਰ ਦੀ ਹੈ। ਪਰ ਕੀ ਇਸ ਅਵਸਥਾ ਵਿਚ ਫਸੇ ਲੋਗ ਸੁਖੀ ਹਨ, ਸੌਖੇ ਹਨ? ਉਹਨਾਂ ਦੀ ਜ਼ਿੰਦਗੀ ਸੁਖੀ ਸੁਹੇਲੀ ਹੈ? ਉਹਨਾਂ ਅੰਦਰ ਵਿਕਾਰ ਤਾਂ ਨਹੀਂ ਪੈਦਾ ਹੋ ਰਹੇ? ਨਹੀਂ ਉਹ ਦੁਖੀ ਤੇ ਪ੍ਰੇਸ਼ਾਨ ਹਨ:

ਤ੍ਰਿਸਨਾ ਅਗਨਿ ਜਲੈ ਸੰਸਾਰਾ॥
ਜਲਿ ਜਲਿ ਖਪੈ ਬਹੁਤੁ ਵਿਕਾਰਾ॥ -ਮਾਰੂ ਮਹਲਾ ੩

ਤ੍ਰਿਸਨਾਵਾਨ ਵਿਅਕਤੀ ਦੀ ਹਾਲਤ ਉਹ ਹੋ ਜਾਂਦੀ ਹੈ ਕਿ ਉਸਨੂੰ ਆਪਣੇ ਕਹੇ ਸੁਣੇ ਸ਼ਬਦਾਂ ਉੱਤੇ ਇਤਬਾਰ ਹੀ ਨਹੀਂ ਰਹਿੰਦਾ। ਕੋਈ ਕੋਈ ਬਹੁਤ ਵਧੀਆ ਬੁਲਾਰਾ ਹੈ, ਲੋਕ ਉਸਦੀ ਗੱਲ

ਮੰਤਰ ਮੁਗਧ ਹੋ ਕੇ ਸੁਣਦੇ ਹਨ। ਉਹ ਧਰਮ ਬਾਰੇ ਗੱਲ ਕਰੇ ਜਾਂ ਰਾਜਨੀਤੀ ਬਾਰੇ, ਸਮਾਜ ਬਾਰੇ ਗੱਲ ਕਰੇ ਜਾਂ ਰਿਵਾਜ ਬਾਰੇ ਸਰੋਤਾ ਉਸਤੋਂ ਪ੍ਰਭਾਵਿਤ ਹੁੰਦੇ ਹਨ। ਉਸਨੂੰ ਸੁਣਨ ਲਈ ਨੇੜਿਓਂ ਹੀ ਨਹੀਂ ਦੂਰ ਦੂਰ ਦੇ ਲੋਕ ਆਉਂਦੇ ਹਨ। ਬੁਲਾਰੇ ਦੇ ਭਾਸ਼ਣ ਦੇਣ ਵਾਲੀ ਥਾਂ ਤਾਂ ਵਧੀਆ ਸਟੇਜ ਦੇ ਰੂਪ ਵਿਚ ਸਜਾਈ ਹੀ ਜਾਂਦੀ ਹੈ ਸਰੋਤਿਆਂ ਦੇ ਬਹਿਣ ਲਈ ਵੀ ਵਧੀਆ ਆਕਰਸ਼ਕ ਪੰਡਾਲ ਬਣਾਏ ਜਾਂਦੇ ਹਨ। ਉਚੇਚੀ ਇਸ਼ਤਿਹਾਰ ਬਾਜ਼ੀ ਕੀਤੀ ਜਾਂਦੀ ਹੈ ਕਿ ਫਲਾਣੇ ਸੰਤ, ਰਾਜਨੇਤਾ ਆਦਿ ਦਾ ਪ੍ਰਵਚਨ ਜਾਂ ਭਾਸ਼ਣ ਸੁਣਨ ਲਈ ਵਹੀਰਾਂ ਘਤੋ। ਉਸ ਬੁਲਾਰੇ ਦਾ ਭਾਸ਼ਣ ਜਾਂ ਉਪਦੇਸ਼ ਵਿਚ ਭਾਵੇਂ ਕਿਸੇ ਨੇ ਕੁਝ ਗ੍ਰਹਿਣ ਕੀਤਾ ਹੋਵੇ, ਉਹ ਖੁਦ ਭਾਸ਼ਣ ਦੇ ਕੇ ਨਹੀਂ ਰਜਦਾ ਉਹ ਹੋਰ ਵਧ ਸਰੋਤਿਆਂ ਵਿੱਚ ਬੋਲਣਾ ਚਾਹੁੰਦਾ ਹੈ। ਤ੍ਰਿਸਨਾ ਵਧ ਜਾਂਦੀ ਹੈ।

ਬੋਲਣ ਤੋਂ ਅਗਲੀ ਅਵਸਥਾ ਹੈ ਸੁਣਨ ਦੀ। ਮਨੁੱਖ ਵਧੀਆ ਭਾਸ਼ਣ ਹੀ ਨਹੀਂ ਗੀਤ ਸੰਗੀਤ ਵੀ ਸੁਣਦਾ ਹੈ ਪਰ ਜੀਅ ਕਰਦਾ ਹੈ ਹੋਰ ਸੁਣੇ, ਤਾਂ ਹੀ ਉਹ ਜੇ ਕਿਸੇ ਪੰਡਾਲ, ਘਰ ਜਾਂ ਸੰਸਥਾ ਵਿਚ ਬਹਿ ਕੇ ਸੁਣਨ ਲਈ ਟਾਈਮ ਨਹੀਂ ਮਿਲਦਾ ਤਾਂ ਕਾਰ ਜਾਂ ਹੋਰ ਸੁਆਰੀ ਵਿਚ ਟੇਪਾਂ ਲਾ ਕੇ ਸੁਣਦਾ ਹੈ। ਕਈ ਤਾਂ ਆਪਣੇ ਸੁਣਨ ਲਈ ਕੰਨਾਂ ਵਿਚ ਸੁਣਨ ਵਾਲੀ ਮਸ਼ੀਨ ਲਾ ਕੇ ਟੇਪ ਰਿਕਾਰਡ ਚਲਾਈ ਰਖਦੇ ਹਨ।

ਅੱਖਾਂ ਤਾਂ ਰੰਗ ਤਮਾਸ਼ੇ ਵੇਖ ਵੇਖ ਅਤ੍ਰਿਪਤ ਹੀ ਰਹਿੰਦੀਆਂ ਹਨ। ਉਹ ਜਾਂ ਤਾਂ ਕਿਸੇ ਦੀ ਅਦਾਕਾਰੀ ਜਾ ਕੇ ਵੇਖਦੀਆਂ ਹਨ ਜਾਂ ਫਿਰ ਹੁਣ ਟੈਲੀਵੀਜ਼ਨ ਵੀ. ਡੀ. ਓ. ਨੇ ਸਭ ਕੁਝ ਤੱਕਣ ਲਈ ਮਨੁੱਖ ਦੇ ਘਰ ਤੇ ਸੌਣ ਕਮਰੇ ਵਿਚ ਲੈ ਆਂਦਾ ਹੈ। ਪਰ ਤਸਲੀ ਨਹੀਂ। ਤ੍ਰਿਸਨਾ ਨੂੰ ਠਲ ਨਹੀਂ ਪੈਂਦੀ।

ਏਸੇ ਤਰ੍ਹਾਂ ਹੀ ਸੁਆਦਾਂ ਵਿਚ ਪਿਆ ਮਨੁੱਖ ਵੀ ਨਹੀਂ ਰਜਦਾ।

ਕਲਮਕਾਰ ਕਲਮ ਚਲਾ ਕੇ ਨਹੀਂ ਰਜਦਾ। ਉਹ ਲਿਖੀ ਜਾਂਦਾ ਹੈ। ਬਿਨਾ ਸੋਚੇ ਸਮਝੇ ਕਿ ਇਸ ਦਾ ਕੀ ਅਸਰ ਹੋਵੇਗਾ। ਉਹ ਦੂਜੇ ਦੀ ਸੋਭਾ ਕਰਨ ਲਗਿਆਂ ਭਾਵੇਂ ਝਿਜਕੇ, ਨੁਕਸ ਕੱਢ ਕੱਢ ਕੇ ਪੇਸ਼ ਕਰਨੇ ਆਪਣੀ ਸ਼ਾਨ ਸਮਝਦਾ ਹੈ। ਬਹੁਤੀ ਵਾਰ ਉਹ ਵੀ ਗ਼ਲਤ, ਉਹ ਕਦੀ ਆਪਣੀ ਪੀੜੀ ਹੇਠ ਸੋਟਾ ਨਹੀਂ ਮਾਰਦਾ ਤੇ ਦੂਜੇ ਤੇ ਵਾਰ ਕਰਦਾ ਹੈ। ਭਾਵੇਂ ਪੁਠਾ ਹੀ ਪਵੇ। ਤ੍ਰਿਸਨਾ ਭੁੱਖ ਹੈ ਕਿ ਜੇ ਆਪ ਵੱਡਾ ਨਾ ਬਣ ਸਕੇ ਤਾਂ ਦੂਸਰੇ ਨੂੰ ਛੋਟਾ ਕਰ ਦੇਵੇ।

ਇਹ ਸਭ ਕੁਝ ਅੰਦਰ ਦੀ ਭੁਖ ਵਸ ਹੀ ਕੀਤਾ ਜਾਂਦਾ ਹੈ। ਸਤਿਗੁਰੂ ਅੰਗਦ ਦੇਵ ਜੀ ਨੇ ਐਸੇ ਭੁਖੇ ਤ੍ਰਿਸਨਾਵਾਨ ਬਾਰੇ ਬਾਣੀ ਵਿਚ ਲਿਖਿਆ ਹੈ:

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ।।
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ।।
ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ।। -ਵਾਰ ਮਾਝ

ਰੁਪਏ ਪੈਸੇ ਦੇ ਮਾਮਲੇ ਵਿਚ ਤਾਂ ਗੱਲ ਹੋਰ ਵੀ ਅੱਗੇ ਹੈ। ਬੰਦਾ ਪੈਸਾ ਪੈਸਾ ਕਮਾਉਂਦਾ, ਖਾਂਦਾ ਪੀਂਦਾ ਜੋੜਦਾ, ਵਪਾਰ ਵਿਚ ਖਰਚ ਕਰਦਾ ਹੈ। ਉਹ ਪੈਸੇ ਨਾਲ ਪੈਸਾ ਕਮਾਉਂਦਾ ਅਮੀਰ ਹੁੰਦਾ ਜਾਂਦਾ ਹੈ। ਹਜ਼ਾਰਾਂ, ਲੱਖਾਂ, ਕਰੋੜਾਂ ਜੋੜ ਕੇ ਕੀ ਉਹ ਸੰਤੁਸ਼ਟ ਹੋ ਜਾਂਦਾ ਹੈ? ਪੰਜਵੇਂ ਪਾਤਸ਼ਾਹ ਕਹਿੰਦੇ ਹਨ ਨਹੀਂ, ਉਹ ਤ੍ਰਿਸਨਾਵਸ, ਬੱਸ ਨਹੀਂ ਕਰਦਾ। ਪਰ ਉਹਨਾਂ ਕਿਹਾ ਹੈ ਤ੍ਰਿਸਨਾ ਬੁਝਣ ਦਾ ਬੀ ਵੀ ਨਾਸ ਨਹੀਂ ਹੋਇਆ।

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ।। ਕੋਟਿ ਜੋਰੇ ਲਾਖ ਕ੍ਰੋਰੇ ਮਨ ਨ ਹੋਰੇ
ਪਰੈ ਪਰੈ ਹੀ ਕਉ ਲੁਝੀ ਹੇ।। -ਗਉੜੀ ਮਹਲਾ ੫

ਰਾਜਿਆਂ ਤੇ ਜਿਮੀਦਾਰਾਂ ਦੀ ਅਵਸਥਾ ਵੀ ਐਸੀ ਹੀ ਹੈ:-

ਵਡੇ ਵਡੇ ਰਾਜਨ ਅਰੁ ਭੂਮਨ ਤਾਕੀ ਤ੍ਰਿਸਨ ਨ ਬੂਝੀ।।
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ।।-ਧਨਾਸਰੀ ਮਹਲਾ ੫

ਤ੍ਰਿਸਨਾ ਦਾ ਕਾਰਨ ਹੈ ਮਨੁੱਖ ਦਾ ਸੰਸਾਰਕ ਖਲਜਗਣ ਵਿੱਚ ਫਸਿਆ ਹੋਣਾ ਅਤੇ ਸੰਸਾਰ ਦੇ ਕਰਤਾ ਨੂੰ ਦੂਰ ਜਾਣ ਕੇ ਉਸ ਵਲੋਂ ਮੂੰਹ ਮੋੜਨਾ ਹੈ:-

ਤ੍ਰਿਸਨਾ ਇਕ ਰੋਗ ਹੈ ਜਿਸ ਦਾ ਇਲਾਜ ਵੀ ਹੋਣਾ ਹੀ ਚਾਹੀਦਾ ਹੈ। ਸੋ ਜਿਸ ਬਦ ਪ੍ਰਹੇਜ਼ੀ ਕਰਕੇ ਕੋਈ ਰੋਗ ਹੋਵੇ ਉਸਨੂੰ ਛਡਣ ਨਾਲ ਹੀ ਠੀਕ ਹੋਣ ਦੀ ਸੰਭਾਵਨਾ ਹੁੰਦੀ ਹੈ ਅਤੇ ਜਿਹੜਾ ਵੈਦ ਰੋਗ ਦੀ ਸਾਰ ਜਾਣਦਾ ਹੋਵੇ ਉਸ ਨੂੰ ਹੀ ਨਬਜ਼ ਵਿਖਾਉਣੀ ਤੇ ਉਸ ਤੋਂ ਹੀ ਦੁਆਈ ਲੈਣੀ ਉਚਿਤ ਹੈ। ਇਸ ਬਾਰੇ ਵੀ ਪੰਜਵੇ ਪਾਤਸ਼ਾਹ ਨੇ ਸਪਸ਼ਟ ਲਿਖਿਆ ਹੈ:-

ਤ੍ਰਿਸਨਾ ਬੁਝੀ ਗੁਰ ਪ੍ਰਸਾਦਿ।। ਮਨੁ ਆਘਾਨਾ ਹਰਿ ਰਸਹਿ ਸੁਆਦਿ।।
-ਬਸੰਤ ਮਹਲਾ ੫

ਸਤਿਗੁਰੂ ਦੀ ਕਿਰਪਾ ਨਾਲ ਅੰਦਰ-ਬਾਹਰ ਵਸੇ ਪ੍ਰਭੂ ਨੂੰ ਸਿਮਰਿਆ ਜਾਂਦਾ ਹੈ ਅਤੇ ਸਦੀਵ ਕਾਲੀ ਸੁਖ ਅਨੰਦ ਪ੍ਰਾਪਤ ਹੁੰਦਾ ਹੈ।

ਕੁਝ ਮਨੁੱਖ ਗੁਰੂ ਵਲੋਂ ਮੂੰਹ ਮੋੜ ਲੈਂਦੇ ਹਨ। ਉਹ ਆਪਣੀ ਮਨਮਤ ਵਰਤਦੇ ਹਨ ਸੋ ਉਨ੍ਹਾਂ ਨੂੰ ਮਨਮੁਖ ਕਿਹਾ ਜਾਂਦਾ ਹੈ। ਉਹਨਾਂ ਦੀ ਤ੍ਰਿਸਨਾ ਕੁਲਖਣੀ ਨਾਰ ਵਰਗੀ ਹੁੰਦੀ ਹੈ।

ਚੌਥੇ ਪਾਤਸ਼ਾਹ ਇਸ ਵਿਚਾਰ ਨੂੰ ਸਮਝਾਉਣ ਲਈ ਇੱਕ ਇਸਤਰੀ ਦੀ ਮਿਸਾਲ ਦੇਂਦੇ ਹਨ। ਜੋ ਮਨ ਦੀ ਮੈਲੀ, ਭੈੜੇ ਲਛਣਾਂ ਵਾਲੀ ਹੈ। ਉਸਨੂੰ ਨਾ ਮਾਪਿਆਂ ਦੀ ਇੱਜ਼ਤ ਦਾ ਖਿਆਲ ਹੈ ਨਾ ਪਤੀ ਦੀ ਪਤ ਦਾ। ਉਹ ਆਪਣੇ ਪਤੀ ਦਾ ਘਰ ਛਡ ਕੇ ਪਰਾਏ ਮਰਦ ਨਾਲ ਰੰਗ ਰਲੀਆਂ ਮਾਣ ਰਹੀ ਹੈ। ਪਰ ਉਸ ਦੀ ਤ੍ਰਿਪਤੀ ਫਿਰ ਵੀ ਨਹੀਂ ਹੁੰਦੀ। ਉਹ ਤ੍ਰਿਸਨਾਵਾਨ ਦੁਖੀ ਹੈ।

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ।।
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ।।
ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰੁ।। -ਸਿਰੀ ਰਾਗ

ਕਈ ਸੰਤ-ਸਾਧ ਸਤਿਗੁਰ ਤੋਂ ਬੇਮੁਖ ਹੋ ਕੇ ਆਪਣੀ ਦੁਕਾਨਦਾਰੀ ਚਲਾਉਂਦੇ ਹਨ। ਮੱਥੇ ਟਿਕਾਉਂਦੇ ਹਨ। ਪੂਜਾ ਦਾ ਧਾਨ ਖਾਂਦੇ ਹਨ। ਲਬ ਲੋਭ ਦੇ ਮਾਰੇ ਹੋਏ ਹਨ। ਸਤਿਗੁਰੂ ਦੀ ਨਿੰਦਿਆ ਕਰਦੇ ਹਨ। ਉਹਨਾਂ ਦਾ ਵਿਖਾਲੇ ਵਜੋਂ ਕੀਤਾ ਇਸ਼ਨਾਨ ਪਾਣ, ਭਜਨ ਬੰਦਗੀ ਤੇ ਬਾਣੀ ਦਾ ਪਾਠ ਵੀ ਉਹਨਾਂ ਦੇ ਕਪਟੀ ਹਿਰਦੇ ਨੂੰ ਸੁਧ ਨਹੀਂ ਕਰ ਸਕਦਾ। ਉਹ ਅੰਤ ਨੂੰ ਆਪਣਾ ਜਨਮ ਬਿਰਥਾ ਗੁਆ ਜਾਂਦੇ ਹਨ। ਸ੍ਰੀ ਸਤਿਗੁਰੂ ਅਮਰ ਦਾਸ ਜੀ ਐਸੇ ਸੰਤਾਂ ਬਾਰੇ ਲਿਖ ਗਏ ਹਨ:

ਹਿਰਦੈ ਜਿਨ ਕੈ ਕਪਟੁ ਵਸਹਿ ਬਾਹਰਹੁ ਸੰਤ ਕਹਾਹਿ।।
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ।। -ਗੁਜਰੀ ਮਹਲਾ ੩

ਐਸੇ ਵਿਅਕਤੀ ਨਾਮ ਜਪਣਾ ਵਿਸਾਰ ਕੇ ਹੋਰ ਧੰਦਿਆਂ ਵਿਚ ਲਗੇ ਰਹਿੰਦੇ ਹਨ। ਉਹ ਦੁਬਿਧਾ ਵਿਚ ਹੀ ਫਸੇ ਰਹਿੰਦੇ ਹਨ ਉਹਨਾਂ ਅੰਦਰ ਵੀ ਤ੍ਰਿਸਨਾ ਅੱਗ ਰਹਿੰਦੀ ਹੈ:-

ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ।।
ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ।।-ਸਿਰੀ ਰਾਗ ਮਹਲਾ ੧

ਨਾਮ ਜਪ ਕੇ ਤ੍ਰਿਸਨਾ ਦੀ ਅੱਗ ਵਿੱਚ ਸੜਨੋਂ ਬਚਣ ਦਾ ਇਕੋ ਹੀ ਸਾਧਨ ਹੈ:-

ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ।।
ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ।। -ਮਹਲਾ ੩

ਸਤਿਗੁਰੂ ਆਪੇ ਤ੍ਰਿਸਨਾ ਦੀ ਅੱਗ ਤੋਂ ਬਚਾ ਲਏਗਾ।

# ਸੋਈ ਸਤਿਗੁਰੂ ਪੁਰਖ ਹੈ।

ਬਾਣੀ ਵਿੱਚ ਸਤਿਗੁਰ, ਸਤਿਗੁਰੂ, ਗੁਰੁ, ਗੁਰੂ ਆਦਿ ਸ਼ਬਦ ਇਕੋ ਅਰਥਾਂ ਵਿੱਚ ਆਏ ਹਨ। ਪਰ ਇਸ ਮਹਾਨ ਹਸਤੀ ਬਾਰੇ ਜੇ ਵਿਸ਼ਲੇਸ਼ਣ ਕਰਨਾ ਚਾਹੀਏ ਕਿ ਗੁਰੂ ਜਾਂ ਸਤਿਗੁਰ ਕੌਣ ਹੈ? ਉਸਦੇ ਲਖਣ ਕੀ ਹਨ? ਕਿੰਨ੍ਹਾਂ ਗੁਣਾਂ ਦੇ ਧਾਰਨੀ ਨੂੰ ਸਤਿਗੁਰੂ ਕਿਹਾ ਜਾ ਸਕਦਾ ਹੈ ਤਾਂ ਮਨੁਖ ਆਪਣੀ ਸੀਮਿਤ ਬੁਧੀ, ਸੀਮਿਤ ਗਿਆਨ,ਖੋਜ-ਪੜਤਾਲ ਤੇ ਵਿਚਾਰ ਵਟਾਂਦਰੇ ਕਰਕੇ ਕਿਸੇ ਸਿੱਟੇ ਤੇ ਨਹੀਂ ਪਹੁੰਚ ਸਕਦਾ। ਸੰਸਾਰਕ ਤੇ ਵਿਹਾਰਕ ਸੋਚ ਸਮਝ ਤੇ ਤਜਰਬੇ ਦੀ ਤਾਂ ਗਲ ਕੀ, ਰੁਹਾਨੀ ਮੰਡਲਾਂ ਵਿੱਚ ਤਾਰੀ ਲਾਉਣ ਵਾਲੇ ਵੀ ਗੁਰੂ ਦੀ ਥਾਹ ਨਹੀਂ ਪਾ ਸਕਦੇ। ਗੁਰੂ ਦੀ ਤਸ਼ਬੀਹ ਕਿਸ ਨਾਲ ਦੇਈਏ ਕੋਈ ਨਹੀਂ ਜਾਣਦਾ ਕਿਉਂਕਿ ਸਾਰੀਆਂ ਮਿਸਾਲਾਂ ਤੁਛ ਹਨ। ਗੁਰੂ ਦੇ ਬਰਾਬਰ ਕੋਈ ਹੈ ਹੀ ਨਹੀਂ । ਗੁਰੂ ਅਰਜਨ ਦੇਵ ਜੀ ਨੇ ਡੂੰਘੀ ਸੋਚ ਵਿਚਾਰ, ਗੰਭੀਰ ਚਿੰਤਨ ਤੋਂ ਬਾਅਦ ਗੁਰੂ ਬਾਰੇ ਇਹ ਸਿੱਟਾ ਕਢਿਆ ਹੈ,

ਗੁਰ ਨਾਲ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡ।

ਗੁਰੂ ਨਾਲ ਸੰਸਾਰਕ ਤੇ ਵਿਹਾਰਕ ਰਿਸ਼ਤੇ ਨਾਤੇ ਸਾਂਝਾਂ ਸੰਬੰਧਾਂ ਨੂੰ ਧਿਆਨ ਵਿਚ ਰਖ ਕੇ ਸੋਚਣ ਵਾਲੇ ਭਰਮ-ਭੁਲੇਖੇ ਵਿਚ ਰਹਿੰਦੇ ਹਨ। ਗੁਰੂ ਨੂੰ ਕਿਸੇ ਦਾ ਭਰਾ ਜਾਂ ਹੋਰ ਰਿਸ਼ਤੇਦਾਰ ਮੰਨਣਾ ਤਾਂ ਸੀਮਿਤ ਗਲ ਹੈ ਹੀ ਉਸਨੂੰ ਕੇਵਲ ਸਥੂਲ ਪੰਜ ਭੂਤਕ ਸਰੀਰ ਵਾਲਾ ਮੰਨਣ ਵੀ ਆਪਣੀ ਸੀਮਿਤ ਸੋਚ ਦਾ ਸਬੂਤ ਦੇਣਾ ਹੈ। ਇਹ ਠੀਕ ਹੈ ਕਿ ਉਹ ਦੇਹਧਾਰੀ ਹੈ ਪਰ ਉਹ ਦੇਹ ਦੀ ਕੈਦ ਵਿੱਚ ਨਹੀਂ। ਉਹ ਅਜ਼ਾਦ ਹੈ, ਜਦ ਜੀਅ ਕਰੇ ਉਪਰਲੇ ਮੰਡਲਾਂ ਪੁਰ ਸਫ਼ਰ ਕਰਦਾ ਹੈ ਉਹ ਸਰਬ ਵਿਆਪਕ ਹੈ। ਸੌ ਗਜ ਰੱਸਾ ਤੇ ਸਿਰੇ ਤੇ ਗੰਢ ਇਹ ਹੀ ਹੈ :

ਗੁਰੂ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ- ਮਹਲਾ ੫

ਪਰ ਇਸ ਨੂੰ ਵੇਖਣ ਵਾਲੀ ਦ੍ਰਿਸ਼ਟੀ ਤੇ ਭਾਵਨਾ ਦੀ ਲੋੜ ਹੁੰਦੀ ਹੈ।

ਮਨੁਖੀ ਸ਼ਰੀਰ ਵਿਚ ਆਏ ਗੁਰੂ ਦੇ ਕਿਹੜੇ ਲਛਣ ਜੀਵ ਨੂੰ ਗੁਰੂ ਦੀ ਪਛਾਣ ਕਰਨ ਲਈ ਸਾਰਥਕ ਸਿਧ ਹੁੰਦੇ ਹਨ ਉਹਨਾਂ ਦੀ ਗੱਲ ਵਖਰੀ ਹੈ। ਭਾਈ ਕਾਨ੍ਹ ਸਿੰਘ ਨਾਭਾ ਸੰਸਕ੍ਰਿਤ ਦੇ ਇਸ ਸ਼ਬਦ ਦੇ ਮੁੱਢ ਬਾਰੇ ਕਹਿੰਦਾ ਹੈ :

"ਇਹ (ਗੁਰੂ) ਸ਼ਬਦ ਗ੍ਰੀ ਧਾਤੂ ਤੋਂ ਬਣਿਆ ਹੈ। ਇਸ ਦੇ ਅਰਥ ਹਨ ਨਿਗਲਣਾ ਅਤੇ ਸਮਝਾਉਣਾ। ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿਖ ਨੂੰ ਤਤ੍ਵ ਗਿਆਨ ਸਮਝਾਉਂਦਾ ਹੈ ਉਹ ਗੁਰੂ ਹੈ।"

ਤਤ੍ਵ ਗਿਆਨ ਤੋਂ ਭਾਵ ਆਤਮ ਗਿਆਨ ਜਾਂ ਬ੍ਰਹਮ ਗਿਆਨ ਹੈ। ਇਸ ਗਿਆਨ ਦੇ ਮੁੱਢ ਮੂਲ ਵਿਚ ਪਾਰ ਬ੍ਰਹਮ ਹੈ। ਓਸੇ ਨਾਲ ਮੇਲ ਹੀ ਮਨੁਖ ਦੀ ਯਾਤਰਾ ਦਾ ਅੰਤਮ ਪੜਾ ਹੈ। ਨਹੀਂ ਤਾਂ ਆਵਾਗਵਨ ਦਾ ਚੱਕਰ ਤੇ ਜਮ-ਕਾਲ ਸੌਖਿਆਂ ਜੀਵ ਦਾ ਪਿਛਾ ਨਹੀਂ ਛਡਦੇ। ਪਰ ਉਹਨਾਂ ਤੋਂ ਪਿਛਾ ਛੁਡਾਇਆ ਜਾ ਸਕਦਾ ਹੈ। ਕਿਵੇਂ ਦਾ ਉਤਰ ਗੁਰੂ ਅਮਰਦਾਸ ਜੀ ਦੇਂਦੇ ਹਨ :

ਬਿਨੁ ਸਤਿਗੁਰੂ ਜਮਿ ਕਾਲੁ ਨ ਛੋਡਈ ਦੂਜੈ ਭਾਇ ਖੁਆਈ।

ਗੁਰਬਾਣੀ ਦੀ ਰਚਨਾ ਮਨੁਖ ਮਾਤਰ ਨੂੰ ਰਾਹੇ ਪਾਉਣ ਵਾਸਤੇ ਕੀਤੀ ਗਈ ਹੈ। ਗੁਰਬਾਣੀ ਗੁਰੂ ਦੇ ਗੁਣਾਂ ਬਾਰੇ ਵੀ ਦਸਦੀ ਹੈ ਕਿ ਸਤਿਗੁਰੂ ਸੱਚਾ ਪਾਤਸ਼ਾਹ ਹੈ ਦੁਨਿਆਵੀ ਪਾਤਸ਼ਾਹ ਤਾਂ ਬਾਕੀਆਂ ਨੂੰ ਆਪਣੇ ਤੋਂ ਦੂਰ ਰਖਦੇ ਹਨ, ਨੀਵਾਂ ਰਖਦੇ ਹਨ। ਉਹਨਾਂ ਬਾਰੇ ਲੋਕਾਂ ਦੇ ਮਨ ਵਿਚ ਡਰ ਭੈ ਬਣਿਆ ਰਹਿੰਦਾ ਹੈ। ਉਹਨਾਂ ਦੇ ਨੇੜੇ ਜਾਂਦਿਆਂ ਡਰ ਲਗਦਾ ਹੈ ਪਰ ਗੁਰੂ ਦਾ ਕਿਰਦਾਰ ਇਸ ਦੇ ਉਲਟ ਹੈ ਉਸ ਦਾ ਦਰਸਨ ਪਰਸਿਆਂ, ਉਸਦੇ ਬਚਨ ਸੁਣਿਆਂ, ਮਨ ਨੂੰ ਚੈਨ ਆਉਂਦਾ ਹੈ ਸੁਖ ਸ਼ਾਂਤੀ ਦਾ ਅਹਿਸਾਸ ਹੁੰਦਾ ਹੈ। ਉਹ ਖੁਦ ਵੀ ਮਨੁਖ ਨੂੰ ਭਗਤੀ ਮਾਰਗ ਦਸ ਕੇ ਉੱਚਾ ਸੁੱਚਾ ਬਣਾਉਂਦਾ ਹੈ। ਏਥੋਂ ਤਕ ਸਰਬ ਸ਼ਕਤੀਆਂ ਦਾ ਮਾਲਕ ਹੁੰਦੇ ਵੀ ਵਰ ਬਖ਼ਸ਼ਣ ਦਾ ਮਾਨ ਬਾਬੇ ਬੁਢੇ ਨੂੰ ਦੇਂਦਾ ਹੈ। ਰਿਧੀਆਂ ਸਿਧੀਆਂ ਦੇ ਮਾਲਕ ਸਿੱਖ ਸਾਧਾਂ ਦੇ ਕਈਆਂ ਦਰਸ਼ਨ ਕੀਤੇ ਹੋਏ ਹਨ। ਉਹਨਾਂ ਨੂੰ ਨਾਮ ਦਾਨ ਗੁਰੂ ਤੋਂ ਹੀ ਪ੍ਰਾਪਤ ਹੋਇਆ ਸੀ। ਭਾਈ ਗੁਰਦਾਸ ਜੀ ਗੁਰੂ ਬਾਰੇ ਦਸਦੇ ਹਨ :

ਭਾਉ ਭਗਤਿ ਉਪਦੇਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ।
ਅੰਮ੍ਰਿਤ ਵੇਲੇ ਨਾਵਣਾ ਗੁਰਮੁਖਿ ਜਪੁ ਗੁਰ ਮੰਤ੍ਰ ਜਪਾਇਆ।

ਦੁਨਿਆਵੀ ਪੇਸ਼ਵਾਵਾਂ ਦੇ ਉਲਟ ਸੱਚਾ ਪਾਤਸ਼ਾਹ ਤਾਂ ਆਪਣੀ ਗੱਦੀ ਵੀ ਸਭ ਤੋਂ ਯੋਗ ਸਿੱਖ ਨੂੰ ਹੀ ਸੌਂਪਦੇ ਹਨ। ਉਹ ਪੁਤਰ, ਪੋਤਰਾ, ਜਵਾਈ, ਕੁੜਮ ਜਾਂ ਸਾਧਾਰਨ ਸਿੱਖ ਹੋ ਸਕਦਾ ਹੈ। ਪਰ ਜਦ ਮੰਜਲਾਂ ਛੂਹ ਲੈਂਦਾ ਹੈ ਤਾਂ ਗੁਰੂ ਥਾਪਿਆ ਜਾਂਦਾ ਹੈ।

ਵੈਦਿਕ ਨੁਸਖ਼ਿਆਂ ਦੀ ਮਿਸਾਲ ਦੇਣ ਵਾਲੇ ਕਹਿੰਦੇ ਹਨ ਕਿ ਪੁਰਾਣੇ ਗ੍ਰੰਥ ਮਨੁਖਾਂ ਨੂੰ ਅਰੋਗ ਕਰਨ ਲਈ ਨੁਸਖ਼ਿਆਂ ਨਾਲ ਭਰੇ ਪਏ ਹਨ ਫਿਰ ਵੀ ਸਿਆਣੇ ਡਾਕਟਰ ਨਵੀਆਂ ਖੋਜਾਂ ਕਰਦੇ ਹਨ, ਨਵੀਆਂ ਜੁਗਤਾਂ ਲਭੰਦੇ ਹਨ। ਸਤਿਗੁਰ ਸੱਚਾ ਵੈਦ ਹੈ। ਉਹ ਵੀ ਪੰਜਾਂ ਅਸਾਧ ਰੋਗਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਗਵਾਉਣ ਲਈ ਸਮੇਂ ਅਨੁਸਾਰ ਜੁਗਤ ਦਸਦਾ ਹੈ। ਮਨੁੱਖ ਦਾ ਸਰੀਰ ਹੀ ਨਹੀਂ ਮਤਿ ਨੂੰ ਵੀ ਠੀਕ ਰਖਦਾ ਹੈ।

ਬਾਣੀ ਵਿਚ ਆਇਆ ਹੈ ਸਤਿਗੁਰੂ ਅਨਾਥਾਂ ਦਾ ਨਾਥ ਹੈ, ਦੇਣਹਾਰ ਦਾਤਾਰ ਹੈ, ਉਹ ਤੀਰਥ ਹੈ, ਪਾਰਸ ਹੈ, ਪਰਜਾਤ ਹੈ, ਸੁਖਸਾਗਰ ਹੈ, ਗੁਣੀ ਨਿਧਾਨ ਹੈ, ਨਿਰਭਉ-ਨਿਰਵੈਰ ਹੈ। ਮਨੁਖ ਦੇ ਮਾਤਾ ਪਿਤਾ ਨਾਲੋਂ ਵੀ ਵੱਧ ਉਸ ਉਤੇ ਮਿਹਰਵਾਨ ਹੈ, ਉਹ ਅਭੁਲ ਗੁਰੂ ਹੈ। ਅੰਮ੍ਰਿਤ ਦਾ ਸੋਮਾ ਤੇ ਭਗਤੀ ਦਾ ਮਾਲਕ ਹੈ, ਦੁਖ ਸੁਖ ਨੇਕੀ ਬਦੀ ਤੋਂ ਪਰ੍ਹੇ ਹੈ, ਦਇਆਲ ਹੈ, ਉਹ ਬੋਹਿਥ ਹੈ, ਉਹ ਜੀਅ ਦਾਨ ਦੇ ਕੇ ਭਗਤੀ ਲਾਉਂਦਾ ਹੈ। ਹਲਤ ਪਲਤ ਸਵਾਰਦਾ ਹੈ। ਗਲ ਕੀ ਗੁਰ ਤੋ ਬਾਹਰ ਕੁਛ ਨਹੀਂ।

ਗੁਰੂ ਨਾਨਕ ਜੀ ਆਪਣੇ ਗੁਰੂ ਨੂੰ ਦਰਿਆ ਆਖਦੇ ਹਨ ਪਰ ਧਰਤੀ ਤੇ ਵਗਦੇ ਦਰਿਆ ਨਹੀਂ ਜਿੰਨ੍ਹਾਂ ਦਾ ਪਾਣੀ ਮੈਲਾ ਹੋ ਜਾਂਦਾ ਹੈ ਉਸਨੂੰ ਵਰਤਿਆਂ ਮੈਲ ਜੀਵ ਤੇ ਅਸਰ ਕਰਦੀ ਹੈ, ਸਗੋਂ,

ਗੁਰੂ ਦਰੀਆਓ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲ ਹਰੈ।

ਚੌਥੇ ਪਾਤਸ਼ਾਹ ਸਤਿਗੁਰੂ ਰਾਮ ਦਾਸ ਜੀ ਗੁਰੂ ਦੇ ਲਛਣ ਕੁਝ ਇੰਜ ਵੀ ਦੱਸਦੇ ਹਨ:

ਸੋ ਸਤਿਗੁਰ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ।
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ।

ਉਸ ਸਤਿਗੁਰ ਪ੍ਰਤੀ ਕੋਈ ਹੋਰ ਭਾਵਨਾ ਰੱਖਣ ਦੀ ਥਾਂ ਤੇ ਉਸਦੇ ਚਰਨੀ ਲਗਣਾ ਹੀ ਸੁਖ ਪ੍ਰਦਾਨ ਕਰਦਾ ਹੈ।

# ਬਿਨੁ ਸਤਿਗੁਰ ਕੋ ਨਾਉ ਨ ਪਾਏ

ਰੂਹਾਨੀ ਬਿਰਤੀ ਵਾਲੇ ਵਿਅਕਤੀ ਆਪਣੀ ਤਪ-ਸਾਧਨਾ, ਅਨੁਭਵ ਦੇ ਸਿਰ ਤੇ ਇਹ ਜਾਣਦੇ ਹਨ ਕਿ ਸਮੁਚੇ ਬ੍ਰਹਿਮੰਡ ਵਿਚ ਦਿਸਦੀਆਂ-ਅਣਦਿਸਦੀਆਂ, ਵੇਖੀਆਂ-ਸੁਣੀਆਂ ਜਾਂ ਸਾਡੀ ਪਹੁੰਚ ਤੋਂ ਬਾਹਰ ਵਸਤਾਂ ਨਾਮ ਦੇ ਮੁਕਾਬਲੇ ਬਹੁਤ ਨੀਵੀਆਂ ਹਨ। ਸਭ ਕੁਝ ਨਾਸ਼ਵਾਨ ਤੇ ਛੋਟਾ ਹੈ। ਜੇ ਕੋਈ ਅਟਲ ਤੇ ਸਦੀਵੀ ਸੱਚ ਹੈ ਤਾਂ ਉਹ ਅਕਾਲ ਪੁਰਖ ਦਾ ਨਾਮ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ ਕਿ ਵੇਦਾਂ, ਸ਼ਾਸਤਰਾਂ, ਪੁਰਾਣਾਂ ਆਦਿ ਦਾ ਇਹ ਮੱਤ ਹੈ ਕਿ ਨਾਮ ਬਿਨਾ ਸਭ ਝੂਠ ਹੈ:

ਸਿਮ੍ਰਿਤ ਬੇਦ ਪੁਰਾਣ ਪੁਕਾਰਨਿ ਪੋਥੀਆ। ਨਾਮ ਬਿਨਾ ਸਭਿ ਕੂੜੁ ਗਾਲੀ ਹੋਛੀਆ।

ਉਸ ਸੱਚੇ ਨਾਮ ਦੀ ਸੋਝੀ ਕਿਵੇਂ ਆਵੇ? ਕੌਣ ਭੁੱਲੇ ਭਟਕੇ ਜੀਵ ਨੂੰ ਰਾਹੇ ਪਾਵੇ, ਹਨੇਰੇ ਚੋਂ ਚਾਨਣ ਵਿਚ ਲਿਆਵੇ? ਇਸ ਬਾਰੇ ਵੇਦਾਂ ਤੋਂ ਲੈ ਕੇ ਅੱਜ ਤੱਕ ਦੇ ਪ੍ਰਮਾਣੀਕ ਗ੍ਰੰਥਾਂ ਦਾ ਅਧਿਐਨ ਕੀਤਿਆਂ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਗੁਰ-ਸਤਿਗੁਰ ਹੀ ਨਾਮ ਦੀ ਪ੍ਰਾਪਤੀ ਦਾ ਸਾਧਨ ਬਣਦਾ ਹੈ। ਤੀਜੇ ਪਾਤਸ਼ਾਹ ਦੀ ਬਾਣੀ ਅਨੁਸਾਰ :

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ।

ਸਤਿਗੁਰ ਨਾਲ ਮੇਲ ਵੀ ਪ੍ਰਭੂ ਹੀ ਕਰਵਾਉਂਦਾ ਹੈ:

ਸਤਿਗੁਰ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ। ਮ: ੫

ਅਲਪਗ ਜੀਵ ਦੀ ਸਥਿਤੀ ਉਸ ਸਧਾਰਨ ਵਿਦਿਆਰਥੀ ਵਰਗੀ ਹੈ ਜਿਹੜਾ ਆਪਣੇ ਗੁਰੂ ਦੀ ਗਤਿ ਮਿਤ ਨਹੀਂ ਜਾਣਦਾ। ਭਲਾ ਪ੍ਰਾਇਮਰੀ ਦਾ, ਬਚਪਨ ਦੀਆਂ ਦਲ੍ਹੀਜਾਂ ਅੰਦਰ ਫਿਰਦਾ ਵਿਦਿਆਰਥੀ ਕੀ ਜਾਣੇ ਕਿ ਉਸ ਦਾ ਅਧਿਆਪਕ ਬੀ.ਏ. ਐਮ.ਏ. ਪੀ.ਐਚ.ਡੀ. ਹੈ, ਤਜ਼ਰਬਾਕਾਰ ਤੇ ਗਿਆਨਵਾਨ ਹੈ ਜਾਂ ਐਵੇਂ ਹੀ ਹੈ। ਉਹ ਕੀ, ਐਮ.ਏ. ਪੀ.ਐਚ.ਡੀ. ਕਰਦੇ ਵਿਦਿਆਰਥੀ ਵੀ ਆਪਣੇ ਪ੍ਰੋਫੈਸਰ ਦੇ ਗਿਆਨ ਦੀ ਥਾਹ ਨਹੀਂ ਪਾ ਸਕਦੇ। ਹਾਂ! ਉਹ ਉਸਦੀ ਸਿੱਖਿਆ ਤੇ ਚੱਲ ਕੇ ਆਪਣੀ ਪੜ੍ਹਾਈ ਦਾ ਪੜਾਅ ਪਾਰ ਕਰ ਸਕਦੇ ਹਨ।

ਅਧਿਆਤਮਕ ਗੁਰੂ ਦੀ ਤਾਂ ਅਵਸਥਾ ਹੀ ਉੱਚੀ ਹੈ। ਉਸ ਨੂੰ ਹੱਡ ਮਾਸ ਦਾ ਪੁਤਲਾ ਸਮਝਣ ਵਾਲਾ ਵਿਅਕਤੀ ਤਾਂ ਚੁਰਾਸੀ ਦੇ ਗੇੜ ਵਿਚ ਪਿਆ ਰਹੇਗਾ। ਪਰ ਉਸ ਦਾ ਦਿਤਾ ਨਾਮ ਜਪ ਕੇ ਵਿਅਕਤੀ ਭਵ ਸਾਗਰ ਨੂੰ ਪਾਰ ਕਰ ਜਾਏਗਾ।

ਸਤਿਗੁਰੂ ਤਾਂ ਆਪ ਅਕਾਲ ਪੁਰਖ ਹੁੰਦਾ ਹੈ ਪਰ ਜੇ ਜੀਵ ਨੂੰ ਉਸ ਦੀ ਆਗਿਆ ਪਾਲਣ ਕਰਨ ਦੀ ਸਮਝ ਵੀ ਆ ਜਾਵੇ ਤਾਂ ਉਸਦਾ ਬੇੜਾ ਪਾਰ ਹੋ ਜਾਂਦਾ ਹੈ।

ਧਰਮ ਗ੍ਰੰਥਾਂ ਵਿਚ ਸਾਡੇ ਗੁਰੂਆਂ ਰਿਸ਼ੀਆਂ, ਮੁਨੀਆਂ, ਸੰਤਾਂ-ਭਗਤਾਂ ਨੇ ਆਪਣੇ ਅਨੁਭਵ ਤੇ ਸ਼ਰਧਾ ਸਤਿਕਾਰ ਦੇ ਅਧਾਰ ਤੇ ਸਤਿਗੁਰੂ ਬਾਰੇ ਵਰਨਣ ਕੀਤਾ ਹੈ। ਉਹਨਾਂ ਅਨੁਸਾਰ ਸਤਿਗੁਰੂ ਗੋਬਿੰਦ ਹੈ, ਉਸਨੂੰ ਮਿਲਕੇ ਕਰਨੇਹਾਰ, ਬ੍ਰਹਮ ਦੀ ਸੋਝੀ ਆਉਂਦੀ ਹੈ। ਪ੍ਰਮਾਤਮਾ ਦਾ ਦਰ ਕੇਵਲ ਗੁਰ ਦੀ ਚਾਬੀ ਨਾਲ ਖੁਲ੍ਹਦਾ ਹੈ। ਸਤਿਗੁਰੂ ਦੀ ਕਿਰਪਾ ਨਾਲ ਹੀ ਮਨ ਵਸ ਵਿੱਚ ਆਉਂਦਾ ਹੈ।

ਗੁਰੂ ਜਾਂ ਮੁਰਸ਼ਦ ਸਾਹਿਬਾਨ ਬਾਰੇ ਸ਼ਮਸ ਤਬਰੇਜ਼ ਦਾ ਕਹਿਣਾ ਹੈ. "ਹਰ ਰੋਜ਼ ਪ੍ਰਭਾਤ ਨੂੰ ਅਸਮਾਨਾਂ ਤੇ ਪੁਰ ਜ਼ੀਨ ਪਾ ਕੇ ਸਵਾਰ ਹੁੰਦੇ ਹਨ। ਜਦ ਦੌੜ ਦੌੜਦੇ ਹਨ. ਸੱਤ ਅਸਮਾਨਾਂ ਦੇ ਸੂਰਜ ਬਣ ਜਾਂਦੇ ਹਨ। ਜਦ ਸੌਂਦੇ ਹਨ ਸੂਰਜ ਤੇ ਚੰਨ ਨੂੰ ਸਰ੍ਹਾਣਾ ਬਣਾ ਲੈਂਦੇ ਹਨ. ਅਰਥਾਤ ਤਿੰਨਾਂ ਲੋਕਾਂ ਤੋਂ ਪਾਰ ਚੌਥੇ ਲੋਕ ਵਿੱਚ ਚਲੇ ਜਾਂਦੇ ਹਨ। ਉਹ ਹਜ਼ਾਰਾਂ ਹੀ ਜਮਾਂਦਰੂ (ਰੁਹਾਨੀ ਪਖੋਂ) ਅੰਨ੍ਹਿਆਂ ਨੂੰ ਇਕ ਮਿਹਰ ਭਰੀ ਨਜ਼ਰ ਨਾਲ ਰਸਤੇ ਦੇ ਦੇਖਣ ਵਾਲੇ ਬਣਾ ਦੇਂਦੇ ਹਨ।"

ਤਿੰਨਾਂ ਲੋਕਾਂ ਤੋਂ ਹੀ ਨਹੀਂ, ਗੁਰੂ ਤਾਂ ਮਨ ਤੇ ਮਾਇਆ ਦੀ ਮਾਰ ਤੋਂ ਪਰੇ ਹੈ। ਉਹ ਤਿੰਨਾਂ ਅਵਸਥਾਵਾਂ (ਅਸਥੂਲ, ਸੂਖਮ, ਕਾਰਨ) ਤਿੰਨਾਂ ਗੁਣਾਂ, ਪੰਜਾਂ ਤੱਤਾਂ ਤੇ ੨੫ ਪ੍ਰਕਿਰਤੀਆਂ ਤੋਂ ਵੀ ਪਰੇ ਹੈ। ਫਿਰ ਵੀ ਬਾਈਬਲ ਅਨੁਸਾਰ, ਰਬ ਦਾ ਸ਼ਬਦ ਨਾਮ, ਦੇਹ ਧਾਰ ਕੇ ਆਉਂਦਾ ਹੈ:

*–The word was made flesh and dwelt amongst us.*

ਅੰਜ਼ੀਲ ਵਿਚ ਇਕ ਹੋਰ ਥਾਂ ਈਸਾ ਮਸੀਹ ਨੂੰ ਪ੍ਰਮਾਤਮਾ ਦਾ ਪੁੱਤਰ ਦਸਦਿਆਂ ਲਿਖਿਆ ਹੈ ਕਿ ਪੁੱਤ ਬਿਨਾ ਪਿਤਾ ਨੂੰ ਨਹੀਂ ਜਾਣਿਆ ਜਾ ਸਕਦਾ–

*One who does not know the son, does not know the father.*

ਸੋ ਪਾਰਬ੍ਰਹਮ ਪਰਮੇਸ਼ਰ ਨੂੰ ਜਾਣਨ ਲਈ ਸਤਿਗੁਰੂ ਦਾ ਆਸਰਾ ਲੈਣਾ ਜ਼ਰੂਰੀ ਹੈ। ਕੇਵਲ ਆਸਰਾ ਲੈਣਾ ਹੀ ਜ਼ਰੂਰੀ ਨਹੀਂ ਸਵੇਤਾ ਸਵੇਤਰ ਉਪਨਿਸ਼ਦ ਦੇ ਛੇਵੇਂ ਅਧਿਆਇ ਦੇ ੨੩ਵੇਂ ਸ਼ਲੋਕ ਅਨੁਸਾਰ ਜਿਸ ਦੀ ਗੁਰੂ ਉਤੇ–ਭਗਤੀ ਭਰੀ ਸ਼ਰਧਾ ਨਹੀਂ ਉਸਨੂੰ ਉਪਨਿਸ਼ਦ ਦੀ ਸਮਝ ਵੀ ਨਹੀਂ ਆ ਸਕਦੀ।

"ਜਿਸ ਦੀ ਪ੍ਰਮਾਤਮਾ ਵਿੱਚ ਪਰਮ ਭਗਤੀ ਹੋਵੇ। ਜੇਹੀ ਧਰਮ ਭਗਤੀ ਪ੍ਰਮਾਤਮਾ ਵਿੱਚ ਹੋਵੇ ਵੈਸੀ ਹੀ ਗੁਰੂ ਵਿਚ ਹੋਵੇ ਐਸੇ ਮਹਾਤਮਾ ਨੂੰ ਹੀ ਇਸ ਉਪਨਿਸ਼ਦ ਦੇ ਉਪਦੇਸ਼ ਸਮਝ ਆਉਣਗੇ।"

ਕਠ. ਛਾਂਦੋਗਯ ਤੇ ਮਾਂਡੂਕ ਉਪਨਿਸ਼ਦਾਂ ਤੇ ਮਨੂ ਸਿਮ੍ਰਿਤਿ ਅਤੇ ਗੀਤਾ ਵਿੱਚ ਵੀ ਗੁਰੂ ਦੀ ਉਪਮਾ ਲਿਖੀ ਹੈ ਅਤੇ ਜੀਵ ਨੂੰ ਸ਼ਰਧਾ ਨਾਲ ਉਸ ਦੇ ਉਪਦੇਸ਼ ਦਾ ਪਾਲਣ ਕਰਨ ਦੀ ਤਾਕੀਦ ਕੀਤੀ ਹੈ। ਕਿਉਂਕਿ ਉਸ ਬਿਨਾਂ ਪ੍ਰਮਾਤਮਾ ਨੂੰ ਜਾਣਿਆਂ ਨਹੀਂ ਜਾ ਸਕਦਾ। ਕਠ ਉਪਨਿਸ਼ਦ ਦੀ ਟੂਕ ਹੈ, "ਬਿਨਾ ਦੀਕਸ਼ਿਤ ਹੋਣ ਦੇ ਪ੍ਰਮਾਤਮਾ ਨਹੀਂ ਜਾਣਿਆ ਜਾ ਸਕਦਾ ਭਾਵੇਂ ਜਿੰਨਾਂ ਵੀ ਉਸਦਾ ਵਿਚਾਰ ਕਰੇ। ਜਦ ਤਕ ਕਿਸੇ ਗੁਰੂ ਕੋਲੋਂ ਤੂੰ ਉਪਦੇਸ਼ ਨਾ ਲਵੇ ਉਸਨੂੰ ਨਹੀਂ ਪਾ ਸਕੇਂਗਾ।"

ਕਿਉਂਕਿ ਗੋਬਿੰਦ ਨੂੰ ਗੁਰੂ ਹੀ ਮਿਲਾ ਸਕਦਾ ਹੈ, ਪੂਰੇ ਗੁਰ ਤੋਂ ਹੀ ਸੋਝੀ ਆਉਂਦੀ ਹੈ। ਸੋ ਸ਼ਾਸਤਰਾਂ ਵਿਚ ਲਿਖਿਆ ਹੈ ਕਿ ਰਬ ਭਾਵੇਂ ਰੁਸ ਜਾਏ ਗੁਰੂ ਨਾ ਰੁਸੇ।

ਸਹਿਜੋ ਬਾਈ ਭਗਤਨੀ ਗੁਰੂ ਨੂੰ ਹਰੀ ਤੋਂ ਵੀ ਸਰੇਸ਼ਟ ਮੰਨਦੀ ਹੈ। ਉਸਦੀ ਇਕ ਚੌਪਈ ਹੈ ਕਿ ਹਰੀ ਨੇ ਤਾਂ ਸਾਨੂੰ ਸੰਸਾਰਕ ਮੋਹ–ਮਾਇਆ, ਰੋਗ–ਸੋਗ ਵਿਚ ਫਸਾ ਕੇ ਆਪਣੇ ਆਪ ਤੋਂ ਉਹਲੇ ਕੀਤਾ ਹੈ ਪਰ ਗੁਰੂ ਨੇ ਭਰਮ ਕੱਟ ਕੇ ਮੁਕਤੀ ਦਿੱਤੀ ਹੈ ਅਤੇ ਹਰ ਪਖੋਂ ਰਾਹ ਨੁਮਾਈ ਕੀਤੀ ਹੈ। ਉਸਦੀ ਰਚਨਾ ਅਨੁਸਾਰ:

ਰਾਮ ਤਜੂੰ ਪੈ ਗੁਰੁ ਨ ਬਿਸਾਰੂ। ਗੁਰੁ ਕੇ ਸਮ ਹਰਿ ਕੋ ਨ ਨਿਹਾਰੂ।
ਹਰਿ ਨੇ ਜਨਮ ਦੀਓ ਜਗ ਮਾਂਹੀ। ਗੁਰੁ ਨੇ ਆਵਾਗਮਨ ਛੁਟਾਂਹੀ।
ਹਰਿ ਨੇ ਪਾਂਚ ਚੋਰ ਦੀਏ ਸਾਥਾ। ਗੁਰੁ ਨੇ ਲੀਨ ਛੁਟਾਇ ਅਨਾਥਾ।
ਹਰਿ ਨੇ ਕੁਟੰਬ ਜਾਲ ਮਹਿ ਗੇਰੀ। ਗੁਰੁ ਨੇ ਕਾਟੀ ਮਮਤਾ ਬੇੜੀ।
ਹਰਿ ਨੇ ਰੋਗ ਸੋਗ ਭਰਮਾਇਓ। ਗੁਰ ਯੋਗੀ ਕਰ ਸਬੈ ਛੁਡਾਇਓ।
ਹਰਿ ਨੇ ਕਰਮ ਧਰਮ ਭਰਮਾਇਓ। ਗੁਰੁ ਨੇ ਆਤਮ ਰੂਪ ਲਖਾਇਓ।

ਹਰਿ ਨੇ ਮੋ ਸੂ ਆਪ ਛਿਪਾਇਓ। ਗੁਰ ਦੀਪਕ ਨੇ ਤਾਹਿ ਦਿਖਾਇਓ।
ਫਿਰ ਹਰਿ ਬੰਧ ਮੁਕਤਿ ਮਤਿ ਲਾਏ। ਗੁਰੂ ਨੇ ਸਭ ਹੀ ਭਰਮ ਮਿਟਾਏ।
ਚਰਨ ਦਾਸ ਪਰ ਤਨ ਮਨ ਵਾਰੂੰ। ਗੁਰੂ ਨ ਤਜੂੰ ਹਰਿ ਕੋ ਤਜਿ ਡਾਰੂ।

ਸੰਤਾਂ ਭਗਤਾਂ ਦੇ ਅਨੁਭਵ ਤੇ ਅਰਾਧਨਾ ਨੂੰ ਪ੍ਰਾਣੀ ਮਾਤਰ ਨੂੰ ਸਮਝਣਾ ਬਣਦਾ ਹੈ। ਉਹ ਸਮਝੇ ਕਿ ਜਿਸ ਸਤਿਗੁਰੂ ਦਾ ਪ੍ਰਕਾਸ਼ ਸੈਂਕੜੇ ਚੰਦਰਮਾਂ ਤੇ ਹਜ਼ਾਰਾਂ ਸੂਰਜਾਂ ਨਾਲੋਂ ਵਧ ਹੈ। ਉਸ ਨੂਰਾਨੀ ਸਤਿਗੁਰੂ ਦੀ ਸ਼ਰਨ ਆ ਕੇ ਹੀ ਨਾਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਲੋਕ ਪ੍ਰਲੋਕ ਸੁਖੀ ਸੁਹੇਲਾ ਹੁੰਦਾ ਹੈ।

# ਮਨ ਬੇਚੈ ਸਤਿਗੁਰ ਕੈ ਪਾਸ

ਸਤਿਗੁਰੂ ਸਰਵੋਚ ਹੈ, ਸਰਬ ਸ਼ਕਤੀਮਾਨ ਹੈ, ਨਿਰਗੁਣ ਅਕਾਲ ਪੁਰਖ ਦਾ ਸਰਗੁਣ ਸਰੂਪ ਹੈ। ਮਨ ਚੰਚਲ ਹੈ ਚਤੁਰ ਹੈ, ਅਹਿਸਾਸ ਤੇ ਮਹਿਸੂਸ ਕਰਨ ਦਾ ਕਾਰਨ ਬਣਦਾ ਹੈ ਵੇਦਨਾ, ਸੰਕਲਪ, ਇਛਾ, ਦਵੇਸ਼, ਪ੍ਰੀਤ ਪ੍ਰਯਤਨ ਏਸੇ ਦੇ ਘੇਰੇ ਵਿਚ ਆਉਂਦੇ ਹਨ। ਮਨ, ਕਾਮ, ਕ੍ਰੋਧ ਤੋਂ ਪ੍ਰਭਾਵਿਤ ਹੁੰਦਾ ਹੈ। ਇਸ ਨੂੰ ਕਾਬੂ ਕਰਨਾ ਬੜਾ ਮੁਸ਼ਕਲ ਹੈ। ਜੇ ਇਹ ਕਾਬੂ ਆ ਜਾਏ ਤਾਂ ਅੰਦਰ ਹਰੀ ਨਾਮ ਦਾ ਵਾਸਾ ਹੁੰਦਾ ਹੈ ਸਾਰੇ ਕਾਰਜ ਆਪਣੇ ਆਪ ਹੀ ਸਿਧ ਹੁੰਦੇ ਹਨ।

ਮਨੁੱਖ ਦੀ ਸਫਲਤਾ ਮਨ ਨੂੰ ਕਾਬੂ ਕਰਨ ਵਿੱਚ ਹੈ ਅਤੇ ਸੁਖ ਵੀ ਏਸੇ ਵਿੱਚ। ਮਨ ਨੂੰ ਕਾਬੂ ਕਰਕੇ ਇਸ ਵਿਚ ਨਾਮ ਦਾ ਟਿਕਾਅ ਕਰਾਉਣਾ ਹੈ। ਸਤਿਗੁਰੂ ਅਰਜਨ ਦੇਵ ਜੀ ਦੀ ਬਾਣੀ ਸੁਖਮਨੀ ਦਾ ਤਤ ਸਾਰ ਹੈ ਕਿ ਅੰਮ੍ਰਿਤ ਰੂਪੀ ਪ੍ਰਭੂ ਦਾ ਨਾਮ ਸੁਖ ਦੇਂਦਾ ਹੈ। ਪਰ ਉਹ ਨਾਮ ਬਿਸਰਾਮ ਕਰਦਾ ਹੈ, ਭਗਤਾਂ ਦੇ ਮਨ ਵਿੱਚ। ਯਥਾ:

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ।। ਭਗਤ ਜਨਾ ਕੈ ਮਨਿ ਬਿਸਰਾਮ।।

ਜਿਹੜਾ ਭਗਤ ਪ੍ਰੀਤ ਲਾ ਕੇ ਨਾਮ ਨੂੰ ਮਨ ਵਿੱਚ ਵਸਾ ਲੈਂਦਾ ਹੈ। ਉਹਨੂੰ ਸਦਾ ਅਕਾਲ ਪੁਰਖ ਚੇਤੇ ਆਉਂਦਾ ਹੈ। ਉਸਦਾ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ। ਇਸ ਦੁਰਲਭ ਦੇਹ ਦਾ ਤਤਕਾਲ ਪਾਰ ਉਤਾਰਾ ਹੁੰਦਾ ਹੈ। ਮਨ ਵਿਚ ਨਾਮ ਦਾ ਵਾਸ ਹੋਣ ਨਾਲ ਦੁਖ ਰੋਗ, ਭੈ ਭਰਮ ਸਭ ਨਸ ਜਾਂਦੇ ਹਨ। ਐਸਾ ਅਕਾਲ ਪੁਰਖ ਦਾ ਪ੍ਰੀਤਵਾਨ, ਨਿਰਮਲ ਕਰਮ ਵਾਲਾ ਸਾਧ ਹੁੰਦਾ ਹੈ। ਭਜਨ ਬੰਦਗੀ ਕਰਕੇ ਸਾਧ ਬਣਨ ਨਾਲ ਮਨੁੱਖ ਦੇ ਸਾਰੇ ਕਾਰਜ ਰਾਸ ਹੁੰਦੇ ਹਨ।

ਸਾਧ ਬਣਨ ਦਾ ਮਨੁੱਖ ਦਾ ਸਫ਼ਰ, ਸਤਿਗੁਰੂ ਦੀ ਕਿਰਪਾ ਨਾਲ ਸ਼ੁਰੂ ਹੁੰਦਾ ਹੈ। ਸਤਿਗੁਰੂ ਹੀ ਸਿੱਖ ਦੀ ਪ੍ਰਤਿਪਾਲਨਾ ਕਰਦਾ ਹੈ। ਉਸਦੀ ਦੁਰਮਤ ਦੂਰ ਕਰਦਾ ਹੈ, ਵਿਚਾਰਾਂ ਤੋਂ ਛੁਡਾਉਂਦਾ ਹੈ ਉਸਦਾ ਹਲਤ ਪਲਤ ਸਵਾਰਦਾ ਹੈ, ਉਸਨੂੰ ਨਾਮ ਧਨ ਦੇਂਦਾ ਹੈ।

ਸਿੱਖ ਦਾ ਫਰਜ਼ ਗੁਰੂ ਦੀ ਆਗਿਆ ਪਾਲਨ ਕਰਨਾ ਹੈ। ਆਪਨੇ ਆਪ ਨੂੰ ਗੁਰੂ ਨੂੰ ਸਮਰਪਨ ਕਰਨਾ ਹੈ। ਇਸ ਕਾਰਜ ਦੇ ਰਾਹ ਵਿੱਚ ਰੁਕਾਵਟ ਖੜੀ ਕਰਦਾ ਹੈ ਮਨ ਜੋ ਭਟਕਦਾ ਰਹਿੰਦਾ ਹੈ।

ਪਰ ਮਨ ਕੀਹ ਹੈ? ਇਸ ਬਾਰੇ ਸ਼ਾਸ਼ਤਰਾਂ ਵਿੱਚ, ਬਹੁਤ ਕੁਝ ਲਿਖਿਆ ਹੋਇਆ ਹੈ। ਮਨੁੱਖ ਦੇ ਸਰੀਰ ਦੀ ਰਚਨਾ ੧੭ ਹਿੱਸਿਆਂ ਨਾਲ ਹੋਈ ਹੈ। ਇਹਨਾਂ ਵਿੱਚ ਪੰਜ ਹਿੱਸੇ ਗਿਆਨ ਇੰਦਰੀਆਂ ਦੇ, ੫ ਕਰਮ ਇੰਦਰੀਆਂ ਦੇ, ੫ ਵਾਯੂ ਹਨ। ੧੬ਵਾਂ ਮਨ ਹੈ ਅਤੇ ਸਤਾਰਵੀਂ ਬੁੱਧੀ। ਇਸ ਮਨ ਦੀ ਸ੍ਰਿਸ਼ਟੀ ਗਰਭ ਵਿਚਲੇ ਬਾਲਕ ਦੇ ਸਤਵੇਂ ਮਹੀਨੇ ਵਿੱਚ ਹੋ ਜਾਂਦੀ ਹੈ।

ਮਨ ਗਿਆਨ ਇੰਦਰੀਆਂ ਤੇ ਸਵਾਰ ਹੁੰਦਾ ਹੈ ਤੇ ਕਾਰਜ ਕਰਦਾ ਹੈ। ਕਪਿਲ ਮੁਨੀ ਅਨੁਸਾਰ ਮਨ ਦੇਹ ਤੇ ਆਸ਼ਰਿਤ ਪਦਾਰਥ ਤਾਂ ਹੈ ਪਰ ਹੱਡੀਆਂ ਤੇ ਮਾਸ ਵਾਂਗ ਨਹੀਂ। ਇਹ ਸੂਖਮ ਹੈ, ਆਤਮਾ ਦੇ ਅਧੀਨ ਹੈ, ਆਤਮਾ ਇਸ ਦੇ ਅਧੀਨ ਨਹੀਂ ਹੈ। ਪਰ ਇਹ ਭਟਕਦਾ ਹੈ ਇਸ ਨੂੰ ਕਾਬੂ ਕਰਨਾ ਹੈ ਤਾਂਕਿ ਮੁਕਤੀ ਦੇ ਅਤੀ ਭੀੜੇ ਦੁਆਰੇ ਵਿੱਚੋਂ ਲੰਘ ਸਕੇ ਜੇ ਮਨ ਹਾਥੀ ਵਾਂਗ

ਹੋਇਆ ਤਾਂ ਲੰਘਣਾ ਮੁਸ਼ਕਲ ਹੋਵੇਗਾ। ਭਗਤ ਕਬੀਰ ਜੀ ਕਹਿੰਦੇ ਹਨ।

ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ।
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੇ ਜਾਇ।

ਨਾ ਟਿਕਣ ਵਾਲਾ ਮਨ ਉਡਦਾ ਹੈ, ਦਸਾਂ ਦਿਸ਼ਾਵਾਂ ਵਿੱਚ ਜਾਂਦਾ ਹੈ ਅਤੇ ਸੰਗਤ ਤੋਂ ਪ੍ਰਭਾਵਤ ਹੁੰਦਾ ਹੈ । ਚੰਗੀ ਸੰਗਤ ਇਸ ਨੂੰ ਆਪਣੇ ਵਲ ਖਿਚਦੀ ਹੈ ਤੇ ਮਾੜੀ ਸੰਗਤ ਵੀ ਉਲਾਰ ਕਰ ਦੇਂਦੀ ਹੈ। ਬਾਣੀ ਵਿੱਚ ਮਨ ਨੂੰ ਮੂਰਖ ਤੇ ਲੋਭੀ ਵੀ ਲਿਖਿਆ ਹੈ, ਮਾਇਆ ਦਾ ਮੋਹਿਆ ਹੋਇਆ ਹੈ। ਇਸ ਮਨ ਨੂੰ ਗੁਰੂ ਅਮਰ ਦਾਸ ਜੀ ਉਪਦੇਸ਼ ਦੇਂਦੇ ਹਨ ਕਿ,

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ
ਚਤੁਰਾਈ ਨਾ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ।।

ਮਨ ਨੂੰ ਮਾਰਨ ਜਾਂ ਕਾਬੂ ਕਰਨ ਨਾਲ ਔਗੁਣਾਂ ਤੋਂ ਬਚਣ ਨਾਲ ਹੀ ਦੁੱਖਾਂ ਤੋਂ ਛੁਟਕਾਰਾ ਹੁੰਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ ਮਨ ਵੀ ਇਸ ਗਲ ਨੂੰ ਜਾਣਦਾ ਹੈ ਪਰ,

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਆਉਗਨੁ ਕਰੈ।
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ।

ਹਥ ਵਿਚ ਦੀਵਾ ਹੁੰਦਿਆਂ ਖੂਹ ਵਿੱਚ ਡਿਗ ਪੈਣ ਵਾਲਾ ਮਨ ਆਪ ਹੀ ਗੁਨਾਹਗਾਰ ਹੈ। ਉਹ ਆਪਣੇ ਪੈਰੀਂ ਆਪ ਹੀ ਕੁਹਾੜਾ ਮਾਰਦਾ ਹੈ।

ਇਸ ਹਾਥੀ ਵਰਗੇ ਮਨ ਨੂੰ ਕਾਬੂ ਕਰਨ ਲਈ ਵੀ ਕੁੰਡੇ ਦੀ ਲੋੜ ਹੈ। ਉਸ ਤਰ੍ਹਾਂ ਹੀ ਜਿਵੇਂ ਮਸਤ ਹਾਥੀ ਮਹਾਵਤ ਤੋਂ ਬੇਕਾਬੂ ਹੋ ਕੇ ਦੌੜਦਾ ਹੈ। ਉਹ ਕਿਤੇ ਕੁਝ ਵੀ ਨੁਕਸਾਨ ਕਰ ਸਕਦਾ ਹੈ ਪਰ ਮਹਾਵਤ ਦੇ ਹੱਥ ਵਿੱਚ ਕੁੰਡਾ ਹੁੰਦਾ ਹੈ ਜੋ ਉਹ ਹਾਥੀ ਦੇ ਮੱਥੇ ਤੇ ਮਾਰਦਾ ਹੈ ਜਾਂ ਉਸ ਨਾਲ ਹਾਥੀ ਦੇ ਕੰਨ ਦੇ ਪਿਛੇ ਛੇੜ ਛਾੜ ਕਰਦਾ ਹੈ ਅਤੇ ਹਾਥੀ ਬੇਕਾਬੂ ਨਹੀਂ ਹੁੰਦਾ। ਇਹ ਮਿਸਾਲ ਦੇ ਕੇ ਗੁਰੂ ਅਮਰ ਦਾਸ ਜੀ ਲਿਖਦੇ ਹਨ :

ਮਨ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ।।
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ।।

ਅਤੇ ਹੇ ਮਨ:

-ਮਨ ਰੇ ਗੁਰ ਕੀ ਕਾਰ ਕਮਾਇ
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ।। -ਮਹਲਾ ੩

ਪੰਜਵੇਂ ਪਾਤਸ਼ਾਹ ਦੀ ਬਾਣੀ ਵਿੱਚ ਆਇਆ ਹੈ:

ਮਨ ਸਤਿਗੁਰੁ ਸੇਵਿ ਹੋਇ ਪਰਮਗਤੇ।।
ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨ ਪਤੇ।

ਹਰਖ ਸੋਗ ਤੋਂ ਉੱਚਾ ਤਾਂ ਹੀ ਉਠਿਆ ਜਾ ਸਕਦਾ ਹੈ ਜੇ ਕੋਈ ਦੁਖ ਨਾ ਹੋਵੇ ਤਕਲੀਫ਼ ਨਾ ਹੋਵੇ, ਕੋਈ ਕਮੀ ਨਾ ਹੋਵੇ। ਕੋਈ ਕਾਰਜ ਅਧੂਰਾ ਨਾ ਰਹਿ ਗਿਆ ਹੋਵੇ। ਮਨ ਦੀ ਭਟਕਣਾ ਮੁੱਕ ਚੁੱਕੀ ਹੈ। ਇਹ ਸਤਿਗੁਰੂ ਦੀ ਕਿਰਪਾ ਬਿਨਾ ਹੋਣਾ ਅਸੰਭਵ ਹੈ ਸੋ ਸਤਿਗੁਰੂ ਪ੍ਰਤੀ ਸਮਰਪਨ ਭਾਵ ਨਾਲ ਜੁੜਨ ਨਾਲ ਉਸਨੂੰ ਆਪਣਾ ਮਨ ਸੌਂਪ ਦੇਣਾ ਚਾਹੀਦਾ ਹੈ ਐਸੇ ਸੇਵਕ ਦੀ ਪ੍ਰਾਪਤੀ ਬਾਰੇ ਕੋਈ ਸ਼ੰਕਾ ਰਹਿ ਹੀ ਨਹੀਂ ਸਕਦੀ। ਤਾਂ ਹੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ ਕਿ ਐਸੇ ਸੇਵਕਾਂ ਦੇ ਕਿੰਨੇ ਕੰਮ ਪੂਰੇ ਹੁੰਦੇ ਹਨ ਕੋਈ ਗਿਣਤੀ ਨਹੀਂ, ਕੋਈ ਆਦਿ ਨਹੀਂ ਕੋਈ ਅੰਤ ਨਹੀਂ।

ਸੇਵਕ ਨੂੰ ਨਿਸੰਗ ਇਹ ਮੰਨ ਲੈਣਾ ਚਾਹੀਦਾ ਹੈ :

ਮਨ ਬੇਚੈ ਸਤਿਗੁਰ ਕੈ ਪਾਸ ਤਿਸੁ ਸੇਵਕ ਕੇ ਕਾਰਜ ਰਾਸਿ।। -ਸੁਖਮਨੀ

# ਕਬੀਰ ਸਮੁੰਦੁ ਨਾ ਛੋਡੀਐ

ਪਾਣੀ, ਜੀਵਨ ਪ੍ਰਵਾਹ ਦੇ ਮੂਲ ਵਿੱਚ ਹੈ। ਅਕਾਸ਼ ਵਿੱਚ ਉੱਡਣ ਵਾਲੇ, ਧਰਤੀ ਉਤੇ ਵਿਚਰਨ ਵਾਲੇ ਜੀਵਾਂ ਅਤੇ ਬਨਸਪਤੀ ਵਿਚ ਪਹਿਲਾ ਪਾਣੀ ਜੀਉ ਹੈ। ਪਾਣੀ ਦਾ ਸਭ ਤੋਂ ਵੱਡਾ ਭੰਡਾਰ ਸਮੁੰਦਰ ਹੈ। ਜਿਸ ਵਿਚ ਜੀਵਾਂ ਦੀਆਂ ਬਹੁਤ ਸਾਰੀਆਂ ਜੂਨਾਂ, ਆਪਣੀ ਜੂਨ ਭੋਗਦੀਆਂ ਹਨ। ਇਸੇ ਸਮੁੰਦਰ ਨੂੰ ਸਾਗਰ, ਜਲਨਿਧੀ, ਸਿੰਧੂ ਰਤਨਾਗਰ ਵੀ ਆਖਿਆ ਗਿਆ ਹੈ। ਏਸੇ ਦਾ ਅਰਥ ਵਿਸਤਾਰ ਖ਼ੁਸ਼, ਖਾੜੀ, ਸੀਮਾਂ ਵਾਲਾ, ਜੋ ਚੰਗੀ ਤਰ੍ਹਾਂ ਗਿੱਲਾ ਕਰੇ ਆਦਿ ਵਿੱਚ ਹੈ। ਪੁਰਾਣਾਂ ਅਨੁਸਾਰ ਚੌਦਾਂ ਰਤਨਾਂ ਦੀ ਪ੍ਰਾਪਤੀ ਵੀ ਸਮੁੰਦਰ ਤੋਂ ਹੀ ਹੋਈ ਹੈ। ਭਾਵੇਂ ਉਨ੍ਹਾਂ ਰਤਨਾਂ ਅਤੇ ਖਾਸ ਕਰਕੇ ਅੰਮ੍ਰਿਤ ਦੀ ਪ੍ਰਾਪਤੀ ਲਈ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਸਮੁੰਦਰ-ਖੀਰ-ਸਾਗਰ ਨੂੰ ਰਿੜਕਿਆ ਅਤੇ ਰਿੜਕਣ ਲਈ ਸੁਮੇਰ ਪਰਬਤ ਦੀ ਮਧਾਣੀ ਬਣਾਈ ਅਤੇ ਬਾਸਕ ਨਾਗ ਦਾ ਨੇਤਰਾ ਬਣਾਇਆ। ਏਨ੍ਹਾਂ ਚੌਦਾਂ ਰਤਨਾਂ ਵਿੱਚ ਜਿੱਥੇ ਕਾਮਧੇਨ, ਕਲਪ ਬ੍ਰਿਛ, ਲੱਛਮੀ, ਅੰਮ੍ਰਿਤ ਸਨ ਉਥੇ ਜ਼ਹਿਰ-ਕਾਲਕੂਤ ਤੇ ਸ਼ਰਾਬ ਵੀ ਸੀ।

ਸਧਾਰਨ ਤੌਰ ਤੇ ਵੀ ਜਦੋਂ ਦਹੀਂ ਰਿੜਕਿਆ ਜਾਂਦਾ ਹੈ ਤਾਂ ਉਸ ਵਿਚੋਂ ਮੱਖਣ ਵੀ ਨਿਕਲਦਾ ਹੈ ਤੇ ਛਿੱਡੀ ਵੀ। ਇਹ ਵੱਖਰੀ ਗੱਲ ਹੈ ਕਿ ਕੋਈ ਕਿਸ ਦੀ ਚੋਣ ਕਰਦਾ ਹੈ।

ਉਹੀ ਸਮੁੰਦਰ ਜਿਹੜਾ ਰਤਨਾਂ ਦਾ ਸਾਗਰ ਹੈ ਜਿਸਦੀ ਡੂੰਘਾਈ ਤੀਹ ਹਜ਼ਾਰ ਫੁੱਟ ਤੱਕ ਹੈ, ਵਿੱਚ ਉੱਨੀ ਤੱਤ ਮੰਨੇ ਗਏ ਹਨ ਜਿਨ੍ਹਾਂ ਚੋਂ ਪ੍ਰਧਾਨ ਤੱਤ ਖਾਰ ਹੈ- ਲੂਣ। ਏਸੇ ਕਰ ਕੇ ਸਮੁੰਦਰ ਦਾ ਪਾਣੀ ਖਾਰਾ ਹੁੰਦਾ ਹੈ। ਸਮੁੰਦਰ ਨੂੰ ਖ਼ਾਰਾ ਸਮਝਕੇ ਹੀ ਉਸ ਨੂੰ ਨਕਾਰਨਾ ਚੰਗਾ ਨਹੀਂ ਕਿਉਂਕਿ ਇਸ ਤਰ੍ਹਾਂ ਤਾਂ ਅਸੀਂ ਉਸ ਸਮੁੰਦਰ ਦੇ ਗੁਣਾਂ ਤੋਂ ਵਾਂਝੇ ਰਹਿ ਜਾਵਾਂਗੇ। ਸਮੁੰਦਰ ਤੋਂ ਇਲਾਵਾ ਜਲ ਦੇ ਹੋਰ ਵੀ ਛੋਟੇ ਵੱਡੇ ਸਰੋਤ ਹਨ। ਪਰ ਉਹ ਜ਼ਿੰਦਗੀ ਨੂੰ ਉਸ ਤਰ੍ਹਾਂ ਆਸਰਾ ਨਹੀਂ ਦੇ ਸਕਦੇ, ਜਿਸ ਤਰ੍ਹਾਂ ਸਮੁੰਦਰ ਦਾ ਪਾਣੀ ਆਸਰਾ ਦੇਂਦਾ ਹੈ। ਏਸੇ ਕਰਕੇ ਕਬੀਰ ਜੀ ਆਪਣੀ ਬਾਣੀ ਵਿਚ ਲਿਖਦੇ ਹਨ :

ਕਬੀਰ ਸਮੁੰਦੁ ਨਾ ਛੋੜੀਐ ਜਉ ਅਤਿ ਖਾਰੋ ਹੋਇ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ॥

ਭਾਵ ਸਮੁੰਦਰ ਜ਼ਿੰਦਗੀ ਦਾ ਬੜਾ ਵੱਡਾ ਆਸਰਾ ਹੈ ਕੋਈ ਵੀ ਛੋਟਾ ਆਸਰਾ ਉਸਦਾ ਮੁਕਾਬਲਾ ਨਹੀਂ ਕਰ ਸਕਦਾ। ਛੋਟਾ ਆਸਰਾ ਝੀਲ ਦਾ ਹੋ ਸਕਦਾ ਹੈ, ਛੱਪੜ ਦਾ ਹੋ ਸਕਦਾ ਹੈ, ਟੋਏ ਦਾ ਹੋ ਸਕਦਾ ਹੈ ਜਾਂ ਏਸੇ ਤਰ੍ਹਾਂ ਦਾ ਕੋਈ ਹੋਰ ਜਿੱਥੇ ਪਾਣੀ ਖਲੋਤਾ ਹੋਵੇ। ਕਬੀਰ ਜੀ ਇੱਕ ਹੋਰ ਮਿਸਾਲ ਦੇਂਦੇ ਹਨ ਮੱਛੀ ਨਾਲ ਜੁੜਿਆਂ ਹੋਇਆਂ ਦੀ ਕਿ ਉਹਨਾਂ ਨੂੰ ਛੋਟੇ ਛੱਪੜਾਂ ਛੱਪੜੀਆਂ ਵਿਚੋਂ ਕੀ ਮਿਲਦਾ ਹੈ? ਉਹਨਾਂ ਵਿਚ ਤਾਂ ਪਾਣੀ ਹੀ ਥੋੜਾ ਹੁੰਦਾ ਹੈ। ਉਹ ਲਿਖਦੇ ਹਨ :

ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ॥
ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸੰਮਾਲਿ॥

ਪਰ ਕਬੀਰ ਜੀ ਦਾ ਛੋਟੇ ਆਸਰੇ ਤੋਂ ਅਰਥ ਸਿਰਫ ਛੱਪੜਾਂ ਟੋਬਿਆਂ ਦਾ ਪਾਣੀ ਨਹੀਂ। ਉਹ ਭਗਤ ਸਨ ਸੋ ਉਹਨਾਂ ਦਾ ਉਸ ਤੋਂ ਭਾਵ ਸਾਡੇ ਪੂਜਾ ਦੇ ਛੋਟੇ ਛੋਟੇ ਸਾਧਨਾਂ ਦਾ ਹੈ। ਕਮਜ਼ੋਰ ਮਨ ਅਤੇ ਘੱਟ ਚੇਤਨਤਾ ਵਾਲਾ ਉਤੜਿਆ ਥੁੜਿਆ ਮਨੁੱਖ ਆਪਣੀਆਂ ਕਮੀਆਂ ਕਮਜ਼ੋਰੀਆਂ ਦਾ ਮਾਰਿਆ ਹੋਇਆ, ਸੁਖ ਦੇ ਸਾਧਨਾਂ ਲਈ ਭਟਕਦਾ ਫਿਰਦਾ ਹੈ। ਉਂਜ ਉਸ ਨੂੰ ਇਹ ਸਮਝ ਨਹੀਂ ਹੁੰਦੀ ਕਿ ਉਹ ਸੁਖ ਕਿਸ ਤਰ੍ਹਾਂ ਬਣ ਸਕਦਾ ਹੈ? ਕਿਉਂਕਿ ਕਈ ਵਾਰੀ ਵੱਡੇ ਪਰਵਾਰ ਬੇਅੰਤ ਧਨ-ਪਦਾਰਥ, ਅਰੋਗ ਸਰੀਰ ਹੋਣ ਦੇ ਬਾਵਜੂਦ ਉਹਨਾਂ ਦੀ ਭਟਕਣਾ ਨਹੀਂ ਮੁਕਦੀ। ਪਦਾਰਥਕ ਸੁਖ, ਮਾਨਸਿਕ ਸੰਤੁਸ਼ਟਤਾ ਨਹੀਂ ਦੇਂਦੇ ਤੇ ਜੇ ਕੁਝ ਮਾਨਸਿਕ ਸੰਤੁਸ਼ਟਤਾ ਆ ਜਾਂਦੀ ਹੈ ਤਾਂ ਆਤਮਕ ਸੁਖ ਨਹੀਂ ਬਣਦਾ। ਜੇ ਕੋਈ ਆਤਮਿਕ ਸੁਖ ਬਣਨ ਲੱਗਦਾ ਹੈ ਤਾਂ ਅਧਿਆਤਮਕ ਪ੍ਰਾਪਤੀ ਨਹੀਂ ਹੋਈ ਹੁੰਦੀ। ਜਿਥੇ ਜਿਥੇ ਜਿਹੜੀ ਜਿਹੜੀ ਕਮੀ ਰਹੀ ਹੁੰਦੀ ਹੈ ਉਸ ਵਾਸਤੇ ਮਨੁੱਖ ਭਟਕਦਾ ਹੈ, ਧਾਗੇ ਤਵੀਤਾਂ ਵਾਲਿਆਂ ਕੋਲ, ਟੂਣੇ ਟਮਾਣੇ ਕਰਨ ਵਾਲਿਆਂ ਕੋਲ, ਕਾਲੇ ਇਲਮ ਵਾਲਿਆਂ ਕੋਲ, ਕਿਸੇ ਧੂਣੀ ਰਮਾਈ ਬੈਠੇ ਸਾਧ ਸੰਤ ਕੋਲ, ਕਿਸੇ ਨਾ ਸੁਣ ਸਕਣ ਵਾਲੇ, ਨਾ ਵੇਖ ਸਕਣ ਵਾਲੇ, ਨਾ ਮਹਿਸੂਸ ਕਰ ਸਕਣ ਤੇ ਨਾ ਕੋਈ ਸਿੱਖਿਆ ਦੇ ਸਕਣ ਵਾਲੇ ਦੇਵੀ ਦੇਵਤੇ ਕੋਲ ਤੇ ਜਾਂ ਫਿਰ ਰੋਟੀਆਂ ਕਾਰਨ ਤਾਲ ਪੂਰਨ ਵਾਲੇ ਕਿਸੇ ਪ੍ਰਚਾਰਵਾਦੀ ਸਾਧੂ ਮਹਾਤਮਾ ਕੋਲ। ਤਸੱਲੀ ਫਿਰ ਵੀ ਨਹੀਂ ਹੁੰਦੀ। ਕੋਈ ਲੰਮੀ ਉਮਰ ਦੀ ਅਸੀਸ ਦੇਂਦਾ ਹੈ ਕੋਈ ਦੁੱਧ-ਪੁੱਤ ਦਾ ਵਰਦਾਨ ਦੇਂਦਾ ਹੈ, ਕੋਈ ਅੰਨ-ਧਨ ਦੇ ਭੰਡਾਰ ਭਰੇ ਰਹਿਣ ਦੀ ਗੱਲ ਕਰਦਾ ਹੈ ਤੇ ਕੋਈ ਮਾਨ ਸਨਮਾਨ ਵਧਣ ਵਾਸਤੇ ਬਚਨ ਕਰਦਾ ਹੈ। ਪਰ ਇਹ ਸਾਰੇ ਛੋਟੇ ਆਸਰੇ ਹਨ। ਇਹਨਾਂ ਆਸਰਿਆਂ ਨਾਲ ਸੁਖ ਆਨੰਦ ਦੀ ਪ੍ਰਾਪਤੀ ਨਹੀਂ ਹੁੰਦੀ।ਇਸ ਕਰਕੇ ਮਨੁੱਖ ਨੂੰ ਇਸ ਤੋਂ ਅਗਾਂਹ ਤੁਰਨ ਦੀ ਲੋੜ ਹੁੰਦੀ ਹੈ। ਸ਼ੇਖ ਫਰੀਦ ਜੀ ਛੋਟੇ ਵੱਡੇ ਆਸਰਿਆਂ ਦਾ ਫਰਕ ਸਰਵਰ ਤੇ ਛੱਪੜ ਦੇ ਫਰਕ ਨਾਲ ਪੇਸ਼ ਕਰਦੇ ਹਨ :

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ।।
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ।।

ਜਿਨ੍ਹਾਂ ਛੱਪੜੀਆਂ ਵਿਚ ਗੰਦਲਾ ਪਾਣੀ ਹੈ ਉਨ੍ਹਾਂ ਛੱਪੜੀਆਂ ਨੇ ਸੁੱਕ ਵੀ ਜਾਣਾ ਹੈ। ਮਿਸਾਲ ਵਜੋਂ ਦਰਿਆ ਵੱਡਾ ਹੁੰਦਾ ਹੈ ਤੇ ਦਰਿਆ ਨਾਲੋਂ ਜੇ ਕੋਈ ਨਦੀ ਨਾਲਾ ਨਿਖੜ ਜਾਏ ਤਾਂ ਉਸਦੀ ਸਥਿਤੀ ਕੀ ਹੁੰਦੀ ਹੈ? ਉਹ ਨਾ ਆਪ ਸ਼ਹੁ ਸਾਗਰ ਨਾਲ ਮਿਲ ਸਕਦਾ ਹੈ, ਨਾ ਉਸ ਪਾਣੀ ਵਿਚਲੇ ਜੀਵਾਂ ਤੇ ਉਸ ਤੇ ਨਿਰਭਰ ਜੀਵਾਂ ਦੀ ਤ੍ਰਿਪਤੀ ਕਰ ਸਕਦਾ ਹੈ। ਕਈ ਨਾਲੇ ਤਾਂ ਦੂਰ ਜਾਂਦੇ ਬਰੇਤੇ ਵਿਚ ਗੁਆਚ ਜਾਂਦੇ ਹਨ। ਏਸੇ ਤਰ੍ਹਾਂ ਨਾਲ ਛੋਟੇ ਛੋਟੇ ਆਸਰੇ ਬਣਾਈ ਬੈਠੇ ਨਾਮ ਦਾ ਢੰਡੋਰਾ ਦੇਣ ਵਾਲੇ ਵਿਅਕਤੀ ਹੁੰਦੇ ਹਨ ਪਰ ਜੇ ਉਹਨਾਂ ਵਿਅਕਤੀਆਂ ਦਾ ਸੰਬੰਧ ਗੁਰੂ ਨਾਲ ਹੈ, ਸਤਿਗੁਰੂ ਨਾਲ ਹੈ ਤਾਂ ਉਹ ਆਪਣੇ ਧੁਰੇ ਨਾਲ ਜੁੜੇ ਹੋਏ ਹਨ, ਉਹ ਦਰਿਆ ਤੋਂ ਨਿਖੜਨ ਵਾਲੇ ਨਦੀ ਨਾਲੇ ਨਹੀਂ, ਉਸ ਵਿਚ ਮਿਲਣ ਵਾਲੇ ਹਨ।

ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਕੁਝ ਭਗਤੀ ਵਾਲੇ ਸਾਧਾਂ ਨੇ ਆਪਣੇ ਆਪਣੇ ਡੇਰੇ ਬਣਾ ਲਏ। ਵੱਡੇ ਜਾਂ ਛੋਟੇ, ਜਾਂ ਜੇ ਪਿਛਲੇ ਗੁਰੂਆਂ ਵਲ ਵੀ ਝਾਤ ਮਾਰੀਏ ਤਾਂ ਉਦੋਂ ਵੀ ਕੁਝ ਨਾ ਕੁਝ ਇਸ ਤਰ੍ਹਾਂ ਦੀ ਸਥਿਤੀ ਰਹੀ ਹੈ। ਪਰ ਜਿਸਦੀ ਸਤਿਗੁਰੂ ਪ੍ਰਤੀ ਸ਼ਰਧਾ ਨਹੀਂ ਰਹੀ, ਸਤਿਗੁਰੂ ਨਾਲ ਸਾਂਝ ਨਹੀਂ ਰਹੀ, ਜਿਹੜਾ ਆਪਣੇ ਕੋਲ ਆਉਣ ਵਾਲੀ ਸੰਗਤ ਨੂੰ ਸਤਿਗੁਰੂ ਨਾਲ ਨਹੀਂ ਜੋੜਦਾ ਰਿਹਾ, ਉਹ ਸੰਗਤ ਨੂੰ ਤਾਂ ਗੁਮਰਾਹ ਕਰਦਾ ਹੀ ਰਿਹਾ ਹੈ ਆਪਣਾ ਆਪ ਵੀ ਗੁਆ ਬੈਠਾ ਹੈ। ਉਸਦੀ ਸਥਿਤੀ ਉਸ ਟਾਹਣੀ ਨਾਲੋਂ ਟੁਟੇ ਪੀਲੇ ਪੱਤੇ ਵਰਗੀ ਹੋ ਗਈ ਜਿਸ ਨੂੰ ਸਮੇਂ ਦੀ ਹਵਾ ਦੇ ਥਪੇੜਿਆਂ ਨੇ ਧਰਤੀ ਤੇ ਵੀ ਟਿੱਕਣ ਨਹੀਂ ਦਿੱਤਾ।

ਅੱਜ ਵੀ ਕੁਝ ਸੰਤਾਂ ਸਾਧਾਂ ਦਾ ਨਾਂ ਹੈ, ਉਹਨਾਂ ਦੀ ਪਛਾਣ ਹੈ, ਸੰਗਤ ਉਹਨਾਂ ਦਾ ਆਦਰ

ਮਾਨ ਕਰਦੀ ਹੈ। ਉਥੇ ਜਾ ਕੇ ਮਿਲ ਬੈਠ ਕੇ ਹਰਿਜੱਸ ਕੀਰਤਨ ਕਰਦੀ ਸੁਣਦੀ ਹੈ ਪਰ ਇਹ ਇਸ ਕਰਕੇ ਹੈ ਕਿ ਉਹਨਾਂ ਡੇਰਿਆਂ ਦੇ ਪ੍ਰਬੰਧਕਾਂ ਨੇ, ਮਹੰਤਾਂ ਨੇ, ਸੰਤਾਂ ਨੇ, ਬਾਬਿਆਂ ਨੇ, ਸੂਬਿਆਂ ਨੇ ਸਤਿਗੁਰੂ ਸੂਟਜ ਪ੍ਰਤੀ ਸ਼ਰਧਾ ਸਤਿਕਾਰ ਕਾਇਮ ਰਖਿਆ ਹੈ। ਉਹ ਆਪ ਸਤਿਗੁਰੂ ਦੇ ਸਨਮੁੱਖ ਹਨ ਅਤੇ ਆਪਣੇ ਸੰਪਰਕ ਵਿਚ ਆਏ ਸਿੱਖਾਂ ਨੂੰ ਗੁਰੂ ਚਰਨਾਂ ਨਾਲ ਜੋੜਦੇ ਹਨ। ਉਹ ਆਪ ਗੁਰੂ ਦੇ ਦਰ ਉੱਤੇ ਆ ਕੇ ਸੇਵਾ ਕਰਦੇ ਹਨ, ਨਿਮਰਤਾ ਰਖਦੇ ਹਨ। ਹੁਕਮ ਵਿਚ ਰਹਿੰਦੇ ਹਨ ਅਤੇ ਸਹਿਜੇ ਹੀ ਹੋਰ ਵਿਅਕਤੀ ਉਹਨਾਂ ਦਾ ਅਨੁਕਰਣ ਕਰਦੇ ਹਨ ਅਤੇ ਬਹੁਤ ਸਾਰਾ ਸੁਖ ਅਨੰਦ ਤੇ ਸੰਤੋਖ ਪ੍ਰਾਪਤ ਕਰ ਲੈਂਦੇ ਹਨ।

ਇਸ ਦੇ ਉਲਟ ਵੱਖਰੇ ਰਹਿਣ ਵਾਲਾ ਕੋਈ ਵਕਤੀ ਤੌਰ ਤੇ ਤਾਂ ਸ਼ਾਇਦ ਆਪਣੇ ਕਿਸੇ ਸਾਧਨ ਨਾਲ, ਆਪਣੀ ਵਾਹ ਵਾਹ ਕਰ ਕਰਾ ਸਕਦਾ ਹੈ। ਆਪਣੀ ਚਰਚਾ ਕਰ ਕਰਾ ਸਕਦਾ ਹੈ ਪਰ ਸਦੀਵੀ ਸੁਖ ਨਹੀਂ ਪ੍ਰਾਪਤ ਕਰ ਸਕਦਾ। ਕਿਉਂਕਿ ਉਸਦੀ ਬਹੁਤੀ ਸ਼ਕਤੀ ਭੀੜ, ਧਨ, ਪਦਾਰਥ ਤੇ ਤਾਕਤ ਇਕੱਠੀ ਕਰਨ ਵਿਚ ਹੀ ਲਗ ਜਾਂਦੀ ਹੈ। ਉਸਦੀ ਭਾਜੜ ਗੁਰੂ ਦਾ ਮੁਕਾਬਲਾ ਕਰਨ ਦੀ ਰਹਿੰਦੀ ਹੈ। ਉਹ ਖੁਦ ਤਾਂ ਬੇਮੁਖ ਹੁੰਦਾ ਹੀ ਹੈ ਭੋਲੇ ਭਾਲੇ ਸਿੱਖਾਂ ਨੂੰ ਵੀ ਆਪਣੇ ਭਰਮ ਜਾਲ ਵਿਚ ਫਸਾ ਲੈਂਦਾ ਹੈ।

ਸਾਰੇ ਸੁਖ ਤਾਂ ਸਤਿਗੁਰੂ ਸਾਗਰ ਕੋਲ ਹਨ। ਉਸ ਕੋਲ ਕਿਸੇ ਪਦਾਰਥ ਦੀ ਤੋਟ ਨਹੀਂ। ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਗੁਰੁ ਸਾਗਰੁ ਰਤਨੀ ਨਹੀਂ ਤੋਟ॥
ਲਾਲ ਪਦਾਰਥ ਸਾਚੁ ਅਖੋਟ॥

ਪਰ ਇਹਨਾਂ ਅਮੁਕ ਰਤਨਾਂ ਤੇ ਪਦਾਰਥਾਂ ਨੂੰ ਪਾਇਆ ਕਿਵੇਂ ਜਾ ਸਕਦਾ ਹੈ? ਪ੍ਰਸ਼ਨ ਨੂੰ ਵੀ ਗੁਰੂ ਨਾਨਕ ਦੇਵ ਜੀ ਹੀ ਹਲ ਕਰ ਦੇਂਦੇ ਹਨ। ਆਪ ਬਾਣੀ ਵਿਚ ਲਿਖਦੇ ਹਨ ਕਿ:

ਗੁਰਿ ਕਹਿਆ ਸਾ ਕਾਰ ਕਮਾਵਹੁ॥
ਗੁਰ ਕੀ ਕਰਣੀ ਕਾਹੇ ਧਾਵਹੁ॥

ਸ਼ਬਦਾਰਥ ਵਿਚ ਕਰਣੀ ਸੰਬੰਧੀ ਲਿਖਿਆ ਹੈ - ਗੁਰੂ ਦੀ ਕਰਣੀ ਵਲ ਕਿਉਂ ਭਜਦੇ ਹੋ। ਉਹ ਕਰਣੀ,ਉਸਦੇ ਚੋਜ ਹੋ ਸਕਦੇ ਹਨ ਜੋ ਸਾਡੀ ਸਮਝ ਤੋਂ ਪਰੇ ਹਨ।

ਆਪ ਲਿਖਦੇ ਹਨ ਸੰਸਾਰਕ ਸਮੁੰਦਰ ਵਿਚੋਂ ਪ੍ਰਾਪਤ ਪਦਾਰਥ ਵਕਤੀ ਤੌਰ ਤੇ ਸੁਖ ਦੇ ਸਕਦੇ ਹਨ ਪਰ ਉਹ ਅਟੁੱਟ ਸੁਖ ਨਹੀਂ ਦੇ ਸਕਦੇ। ਅਟੁੱਟ ਸੁਖ ਸਤਿਗੁਰੂ ਨੂੰ ਸੇਵਨ ਨਾਲ ਹੀ ਮਿਲ ਸਕਦਾ ਹੈ। ਆਪ ਮਾਰੂ ਰਾਗ ਵਿਚ ਲਿਖਦੇ ਹਨ :

ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥ - ਮਾਰੂ ਮਹਲਾ ੧

ਚਉਥੇ ਪਾਤਸ਼ਾਹ ਵੀ ਸਤਿਗੁਰੂ ਨੂੰ ਹੀ ਸਾਗਰ ਲਿਖਦੇ ਹਨ। ਪਰ ਉਹ ਕਿਸ ਚੀਜ਼ ਦਾ ਸਾਗਰ ਹੈ ਤੇ ਉਸ ਨਾਲ ਕਿਸ ਤਰ੍ਹਾਂ ਦਾ ਸੰਬੰਧ ਹੈ ਬਾਰੇ ਲਿਖਦੇ ਹਨ :-

ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈਂ ਤਿਸੁ ਦੇਖਣ ਕਾ ਚਾਉ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ॥

ਕਿਉਂਕਿ ਮਨੁੱਖ ਸਾਗਰ ਵਿਚ ਸਮਾਉਣ ਵਾਲੇ ਨਦੀਆਂ ਅਤੇ ਵਹਿਣਾਂ ਵਾਂਗ ਹੈ ਅਤੇ

ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥

ਤੇ ਜਦੋਂ ਸਾਨੂੰ ਉਸਦਾ ਥਾਹ ਪਤਾ ਹੀ ਨਹੀਂ ਤਾਂ ਫੇਰ ਕਿਸੇ ਹੋਰ ਪੋਖਰ, ਛੱਪੜ, ਟੋਘਨੇ

ਆਦਿ ਤੇ ਨਿਰਭਰ ਕਰਨ ਦੀ ਥਾਂ ਤੇ ਇਹ ਸਮਝਦਿਆਂ ਹੋਇਆ:-

ਗੁਰ ਸਾਗਰੁ ਪੂਰਾ ਭੰਡਾਰ
ਊਤਮ ਰਤਨ ਜਵਾਹਰ ਅਪਾਰ।। -ਆਸਾ ਮਹਲਾ ੩

ਸਾਡੀ ਸਤਿਗੁਰੂ ਅਰਜਨ ਦੇਵ ਜੀ ਵਾਂਗ ਉਸ ਅੱਗੇ ਹੀ ਇਹ ਅਰਦਾਸ ਕਰਨੀ ਬਣਦੀ ਹੈ ਕਿ :-

ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ।।
ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹੁ ਸਦਾ ਨਿਹਾਲਾ।।
- ਰਾਮਕਲੀ ਮਹਲਾ ੫

ਸਾਡਾ ਕਬੀਰ ਜੀ ਦੇ ਲਿਖੇ ਸ਼ਬਦਾਂ ਤੇ ਅਮਲ ਕਰਨਾ ਬਣਦਾ ਹੈ ਕਿ ਸਾਨੂੰ ਸਮੁੰਦਰ ਨੂੰ ਨਹੀਂ ਛਡਣਾ ਚਾਹੀਦਾ।

# ਗੁਰੂ ਪ੍ਰਾਪਤੀ ਦੇ ਫਲ-ਰੂਹਾਨੀ ਵਿਦਿਆ ਤੇ ਬੰਦਗੀ

ਧਰਮ ਗ੍ਰੰਥਾਂ ਵਿੱਚ ਗੁਰੂ ਦੀ ਲੋੜ ਉਤੇ ਵਿਸ਼ੇਸ਼ ਜ਼ੋਰ ਦਿੱਤਾ ਗਿਆ ਹੈ। ਹੋਰ ਵੀ ਹਰ ਤਰ੍ਹਾਂ ਦੀਆਂ ਵਿੱਦਿਆਵਾਂ ਨੂੰ ਸਿੱਖਣ, ਕੰਮ-ਕਾਰ ਵਿੱਚ ਹੱਥ ਸਿੱਧੇ ਕਰਨ ਲਈ ਗੁਰੂ ਜਾਂ ਉਸਤਾਦ ਦੀ ਰਾਹਨੁਮਾਈ ਜ਼ਰੂਰੀ ਹੈ। ਫਿਰ ਵੀ ਕਈ ਵਾਰੀ ਇਹ ਸੋਚ ਪ੍ਰਸ਼ਨ ਚਿੰਨ੍ਹ ਬਣ ਕੇ ਉਭਰਦੀ ਹੈ- ਗੁਰੂ ਧਾਰਨ ਕਰਨ ਦਾ ਕੀ ਸੁਖ ਹੈ? ਉਸ ਦੀ ਪ੍ਰਾਪਤੀ ਕਿਵੇਂ ਫਲੀਭੂਤ ਹੁੰਦੀ ਹੈ।

ਗੁਰੂ ਅਰਜਨ ਦੇਵ ਜੀ ਨੇ ਵਖ ਵਖ ਗੁਰੂਆਂ, ਭਗਤਾਂ, ਭਟਾਂ ਆਦਿ ਦੀਆਂ ਅਧਿਆਤਮਕ ਕਿਰਤਾਂ ਨੂੰ ਵਾਚਿਆ ਤੇ ਸੰਪਾਦਿਤ ਕੀਤਾ। ਉਹਨਾਂ ਆਪ ਵੀ ਭਜਨ ਬੰਦਗੀ ਕੀਤੀ ਤੇ ਅਧਿਆਤਮਕ ਰਾਹਨੁਮਾਈ ਲਈ ਬਾਣੀ ਰਚੀ। ਉਹ ਪ੍ਰੰਪਰਾ ਵਿੱਚ ਚਲੀ ਆਉਂਦੀ ਗੁਰੂ ਦੀ ਮਹਾਨਤਾ ਨੂੰ ਸਮਝਦੇ ਸਨ। ਗੁਰੂ ਪ੍ਰਾਪਤੀ ਦੇ ਫਲਾਂ ਨੂੰ ਸਮਝਾਉਣ ਲਈ ਉਹਨਾਂ ਕੋਈ ਸ਼ੰਕਾ ਨਹੀਂ ਛੱਡਿਆ ਤੇ ਕਿਹਾ ਕਿ ਜੀਵ ਗੁਰੂ ਪ੍ਰਾਪਤੀ ਦੇ ਫਲਾਂ ਨਾਲ ਝੋਲੀਆਂ ਆਪਣੀ ਇਛਾ ਤੇ ਭਾਵਨਾ ਅਨੁਸਾਰ, ਭਰ ਕੇ ਲੈ ਜਾ ਸਕਦਾ ਹੈ। ਸਤਿਗੁਰੂ ਕੋਲ ਇਸ ਦਾ ਬੇਅੰਤ ਭੰਡਾਰਾ ਹੈ ਪਰ ਇਹ ਮਿਲਦੇ ਪੁਰਬਲੇ ਕਰਮਾਂ ਨਾਲ ਹਨ। ਯਥਾ:

ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ।।
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ।। ਮਹਲਾ ੫

ਪਰ ਇਸ ਲਈ ਇਕ ਸ਼ਰਤ ਹੈ:

ਸੁਨਿ ਉਪਦੇਸੁ ਹਿਰਦੇ ਬਸਾਵਹੁ।। ਮਨ ਇਛੇ ਨਾਨਕ ਫਲ ਪਾਵਹੁ।।
-ਮਹਲਾ ੫

ਸਤਿਗੁਰੂ ਹੀ ਸਾਡੇ ਅੰਦਰ ਦੀ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਦਾ ਹੈ ਉਸਦੇ ਬਚਨਾਂ ਨਾਲ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ ਉਹ ਸੁਖ ਵੀ ਮਨਚਿੰਦਿਆ ਮਿਲਦਾ ਹੈ। ਆਖਰ ਗੁਰੂ ਸਰਬ ਸੁਖਾਂ ਦਾ ਦਾਤਾ ਜੁ ਹੋਇਆ।

ਮਨੁਖ ਆਪਣੇ ਆਪ ਨੂੰ ਹਉਮੈ ਦੇ ਮਕੜੀ ਜਾਲੇ ਵਿੱਚ ਐਸਾ ਫਸਾ ਲੈਂਦਾ ਹੈ ਕਿ ਉਹ ਆਪਣੀ ਹਸਤੀ ਦੀ ਅਸਲੀਅਤ ਨੂੰ ਭੁਲ ਜਾਂਦਾ ਹੈ। ਬੁਧੀ ਤੇ ਪਿਆ ਹਉਮੈ ਦਾ ਪਰਦਾ ਗੁਰੂ ਦੀ ਕਿਰਪਾ ਨਾਲ ਹੀ ਲੱਥਦਾ ਹੈ। ਉਹੀ ਮਨੁਖ ਅੰਦਰ ਗਿਆਨ ਦਾ ਦੀਵਾ ਬਣ ਕੇ ਰੌਸ਼ਨੀ ਕਰਦਾ ਹੈ ਅਤੇ ਅਹੰਬੁਧ ਦਾ ਨਾਸ ਕਰਦਾ ਹੈ।

ਮਨੁਖ ਸੰਸਾਰ ਵਿਚ ਆ ਕੇ ਸਹਿਜੇ ਹੀ ਪੰਜਾਂ ਵਿਕਾਰਾਂ ਦੇ ਚੁੰਗਲ ਵਿਚ ਫਸਦਾ ਜਾਂਦਾ ਹੈ। ਚਾਹੀਦਾ ਤਾਂ ਇਹ ਹੈ ਉਹ ਇਸਦੇ ਕਾਬੂ ਵਿਚ ਹੋਣ। ਹੁੰਦਾ ਇਸਦੇ ਉਲਟ ਹੈ। ਇਹ ਪੰਜੇ ਮਨੁਖ ਤੇ ਸਵਾਰ ਹੋ ਜਾਂਦੇ ਹਨ। ਉਸਦੇ ਮਨ ਦੀ ਸੰਤੁਲਿਤ ਅਵਸਥਾ ਨੂੰ ਵਿਗਾੜ ਦੇਂਦੇ ਹਨ। ਇਹ ਪੰਜ ਹਨ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਗੁਰਬਾਣੀ ਵਿਚ ਇਹਨਾਂ ਨੂੰ ਠਗ, ਚੋਰ, ਦੂਤ, ਜਵਾਨ, ਚੰਡਾਲ, ਬਟਵਾਰੇ ਵੀ ਕਿਹਾ ਗਿਆ ਹੈ। ਇਹਨਾਂ ਪੰਜਾਂ ਦੇ ਪੰਜਿਓਂ ਛੁਟਕਾਰਾ ਸਤਿਗੁਰੂ ਹੀ ਦਿਵਾਉਂਦਾ ਹੈ:

ਅਬ ਮੋਰੋ ਪੰਚਾ ਤੇ ਸੰਗੁ ਤੂਟਾ।।
ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ।। ਮਹਲਾ ੫

ਸੁਭਾਵਕ ਹੈ ਕਿ ਮਨੁਖ ਨੂੰ ਛੁਟਕਾਰਾ ਦਿਵਾਉਣ ਵਾਲਾ ਮੋਹ ਮਾਇਆ ਦੇ ਪ੍ਰਭਾਵ ਤੋਂ ਵੀ ਬਚਾਈ ਰਖੇਗਾ। ਸਤਿਗੁਰੂ ਦੀ ਕਿਰਪਾ ਨਾਲ ਤ੍ਰਿਭਵਣ ਦੀ ਸੋਝੀ ਆਉਂਦੀ ਹੈ। ਮੂੜ ਵੀ ਚਤੁਰ ਸੁਜਾਨ ਬਣ ਜਾਂਦਾ ਹੈ ਅਤੇ ਪਿੰਗਲਾ ਪਹਾੜ ਉਤੇ ਚੜ੍ਹਨ ਵਾਲਾ ਬਣ ਜਾਂਦਾ ਹੈ।

ਆਮ ਤੌਰ ਤੇ ਮਨੁਖ ਨੂੰ ਕੁਝ ਸਮਝ ਨਹੀਂ ਹੁੰਦੀ ਕਿ ਅਸਲ ਵਿਚ ਉਹ ਕੀ ਹੈ? ਉਹ ਸੰਸਾਰ ਤੇ ਕਿਉਂ ਆਇਆ ਹੈ? ਉਸ ਨੇ ਕੀ ਕਾਰਜ ਕਰਨੇ ਹਨ? ਕਿਥੇ ਜਾਣਾ ਹੈ? ਕੀ ਸੰਸਾਰਕ ਸੁਖ ਭੋਗਣਾ ਹੀ ਉਸਦਾ ਨਿਸ਼ਾਨਾ ਹੈ? ਇਹ ਸੋਝੀ ਉਸਨੂੰ ਸਤਿਗੁਰੂ ਦੀ ਪ੍ਰਾਪਤੀ ਨਾਲ ਹੀ ਹੁੰਦੀ ਹੈ। ਉਹ ਆਪਣੇ ਆਪ ਨੂੰ ਪਛਾਨਣ ਲਗ ਪੈਂਦਾ ਹੈ।

ਮਨੁਖੀ ਮਨ ਭਟਕਦਾ ਹੈ, ਡੋਲਦਾ ਹੈ। ਭਾਵੇਂ ਦਿਮਾਗ ਉਸਦੇ ਕਿਸੇ ਕਰਮ ਨੂੰ ਹਾਨੀਕਾਰਕ ਸਮਝਦਾ ਹੈ ਜੋ ਮਨੁਖ ਦੇ ਆਪਣੇ ਆਪ ਲਈ ਵੀ ਘਾਟੇਵੰਦਾ ਸੌਦਾ ਹੋ ਸਕਦਾ ਹੈ। ਪਰ ਮਨ ਕਿਸੇ ਵਕਤੀ ਸੁਖ-ਸੁਆਦ ਜਾਂ ਲਾਭ ਲਈ ਐਸਾ ਕਰਮ ਕਰਨ ਵਾਸਤੇ ਪ੍ਰੇਰਦਾ ਹੈ, ਮੰਦੇ ਪਾਸੇ ਲਾਉਂਦਾ ਹੈ ਜਾਂ ਮਨ ਡੋਲ ਜਾਂਦਾ ਹੈ ਕੀ ਕਰੇ ਕੀ ਨਾ ਕਰੇ। ਸਤਿਗੁਰੂ ਦੀ ਪ੍ਰਾਪਤੀ ਦਾ ਫਲ ਹੈ ਕਿ ਮਨ ਟਿਕ ਜਾਂਦਾ ਹੈ, ਡੋਲਦਾ ਨਹੀਂ ਸਗੋਂ ਮਤਿ ਉਤਮ ਤੇ ਮਨ ਨਿਰਮਲ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ:-

ਸਤਿਗੁਰ ਮਿਲਿਐ ਮਤਿ ਊਤਮ ਹੋਇ।। ਮਨੁ ਨਿਰਮਲੁ ਹਉਮੈ ਕਢੈ ਧੋਇ।।

ਸਤਿਗੁਰੂ ਨੂੰ ਮਿਲਣ ਦਾ ਫਲ ਇਹ ਵੀ ਹੈ ਕਿ ਮਨੁਖ ਦੇ ਅੰਦਰ ਤ੍ਰਿਸਨਾ ਭੁਖ ਨਹੀਂ ਰਹਿੰਦੀ, ਸ਼ਾਂਤੀ ਆਉਂਦੀ ਹੈ। ਦੁਖ ਭਰਮ ਦਾ ਕਿਤੇ ਨਾਂ ਨਿਸ਼ਾਨ ਨਹੀਂ ਰਹਿੰਦਾ।

ਭਗਤ ਨਾਮ ਦੇਵ ਜੀ ਤਾਂ ਕਹਿੰਦੇ ਹਨ ਕਿ ਸਤਿਗੁਰੂ ਜੀ ਐਸੀ ਸੁਮਤਿ ਬਖਸ਼ਦੇ ਹਨ ਕਿ ਮਨੁਖ ਦੇਵਤਾ ਬਣ ਜਾਂਦਾ ਹੈ। ਯਥਾ:

ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ।।

ਮਨਖ ਦੀ ਸਮਦ੍ਰਿਸਟੀ ਹੋ ਜਾਂਦੀ ਹੈ। ਉਸਦਾ ਕਈ ਵੈਰੀ ਦੁਸ਼ਮਨ ਨਹੀਂ ਰਹਿੰਦਾ ਹੈ। ਉਸਨੂੰ ਸਭ ਪਾਸੇ ਬ੍ਰਹਮ ਦਾ ਹੀ ਪਸਾਰਾ ਪਸਰਿਆ ਨਜ਼ਰ ਆਉਂਦਾ ਹੈ। ਸਤਿਗੁਰੂ ਦੀ ਆਗਿਆ ਵਿਚ ਰਹਿਣ ਦਾ ਮਨੁਖ ਨੂੰ, ਸੁਖ ਹੁੰਦਾ ਹੈ! ਉਸਦਾ ਸੰਸਾਰ ਦਾ ਸਫ਼ਰ ਸਫਲ ਹੁੰਦਾ ਹੈ। ਪਰ ਉਹ ਆਪ ਹੀ ਨਹੀਂ ਤਰਦਾ ਸਗੋਂ ਆਪਣੇ ਵੰਸ ਦਾ ਪਾਰ ਉਤਾਰਾ ਵੀ ਕਰ ਜਾਂਦਾ ਹੈ। ਗੁਰੂ ਅਮਰ ਦਾਸ ਜੀ ਫੁਰਮਾਉਂਦੇ ਹਨ:

ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਿਗੁਰ ਭਾਇ।।
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ।।

ਆਪਣਾ ਤੇ ਕੁਲ ਦਾ, ਉਧਾਰ ਕਰਨ ਲਈ, ਸੰਸਾਰਕ ਬਾਗ ਪਰਵਾਰ, ਧਨ-ਪਦਾਰਥ, ਸੁਖ ਸੁਵਿਧਾਵਾਂ, ਪ੍ਰਭੁਤਾ ਤੇ ਠਾਠ ਬਾਠ ਦੀ ਲੋੜ ਤੋਂ ਵਧ ਜ਼ਰੂਰੀ ਲੋੜ ਹੈ, ਨਾਮ ਧਨ ਦੀ। ਇਹ ਵੀ ਸਤਿਗੁਰ ਰਾਹੀਂ ਹੀ ਪ੍ਰਾਪਤ ਹੁੰਦਾ ਹੈ। ਇਸ ਨਾਮ ਧਨ ਨੂੰ ਕਮਾ ਕੇ ਜੀਵਨ ਮੁਕਤਿ ਹੋ ਸਕੀਦਾ ਹੈ ਅਕਾਲ ਪੁਰਖ ਦੀ ਪ੍ਰਾਪਤੀ ਹੁੰਦੀ ਹੈ। ਦਰਗਾਹ ਵਿਚ ਮਾਣ ਮਿਲਦਾ ਹੈ।

ਗੁਰੂ ਦੀ ਪ੍ਰਾਪਤੀ ਦੇ ਫਲ ਬੇਅੰਤ ਹਨ ਪਰ ਗੁਰੂ ਰਾਮ ਦਾਸ ਜੀ ਵਡਹੰਸ ਦੀ ਵਾਰ ਵਿੱਚ ਸਤਿਗੁਰੂ ਨੂੰ ਧੰਨ ਧੰਨ ਕਹਿੰਦੇ ਹੋਏ ਗੁਰੂ ਪ੍ਰਾਪਤੀ ਦੇ ਫਲ ਬਾਰੇ ਇੰਜ ਫੁਰਮਾਉਂਦੇ ਹਨ:

ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ
ਜਿਤੁ ਮਿਲਿਐ ਹਮ ਕਉ ਸਾਂਤਿ ਆਈ।।

ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ
ਜਿਤੁ ਮਿਲਿਐ ਹਮ ਹਰਿ ਭਗਤਿ ਪਾਈ।।
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ
ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ।।
ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ।।
ਧਨੁ ਧਨੁ ਸਤਿਗੁਰੂ ਮਿਤ੍ਰ ਹਮਾਰਾ
ਜਿਨਿ ਹਰਿ ਨਾਮੁ ਸਿਉ ਹਮਾਰੀ ਪ੍ਰੀਤਿ ਬਣਾਈ।।

ਭਾਈ ਕਾਨ੍ਹ ਸਿੰਘ ਜੀ ਮਹਾਨ ਕੋਸ਼ ਵਿਚ ਸਵੈਯੇ ਦੀ ਪਰਿਭਾਸ਼ਾ ਦਸਦਿਆਂ ੨੯ਵੀਂ ਵੰਨਗੀ ਵਿੱਚ ਉਦਾਹਰਨ ਦੇਂਦੇ ਹਨ ਜੋ ਗੁਰੂ ਪ੍ਰਾਪਤ ਕਰਕੇ ਉਸਦਾ ਬਚਨ ਮੰਨਣ ਬਾਰੇ ਬੜੀ ਢੁਕਦੀ ਹੈ :

ਜੇ ਮਾਨਤ ਹੈਂ ਗੁਰਵਾਕਨ ਕੋ ਰਹਿਤੇ ਜਗ ਮਾਹਿ ਕਦੀ ਨਾ ਦੁਖੀ।।
ਰਹੇ ਨ ਕਮੀ ਧਨ ਧਾਮ ਭਰੇ ਗ੍ਰਿਹਿ ਆਤਮ ਦੇਹ ਸਦੀਵ ਸੁਖੀ।।

ਏਸੇ ਕਰਕੇ ਮਨੁਖ ਸਤਿਗੁਰੂ ਨੂੰ ਪ੍ਰਾਪਤ ਕਰਕੇ ਆਪਣੇ ਧੰਨ ਭਾਗ ਸਮਝਦਾ ਹੈ।

# ਗੁਰਸਿਖੀ ਦਾ ਸਿਖਣਾ

ਸਿੱਖ ਉਸ ਵਿਅਕਤੀ ਨੂੰ ਕਿਹਾ ਜਾ ਸਕਦਾ ਹੈ ਜੋ ਉਪਦੇਸ਼ ਲੈਣ ਵਾਲਾ ਹੋਵੇ। ਸਿੱਖ ਸਿੱਖਿਆ ਲੈਣ ਵਾਲਾ ਹੁੰਦਾ ਹੈ, ਚੇਲਾ, ਸ਼ਗਿਰਦ ਆਦਿ। ਦੁਨਿਆਵੀ ਕਾਰ ਵਿਹਾਰ ਲਈ ਤਕਨੀਕੀ ਸਿੱਖਿਆ ਪ੍ਰਾਪਤ ਕਰਨ ਲਈ ਆਮ ਤੌਰ ਉੱਤੇ ਉਸਤਾਦ ਧਾਰਨ ਕੀਤਾ ਜਾਂਦਾ ਹੈ। ਵਰਤਮਾਨ ਸਮੇਂ ਵਿਚ ਇਹ ਥਾਂ ਸਿੱਖਿਆ ਅਦਾਰਿਆਂ ਨੇ ਲੈ ਲਈ ਹੈ। ਵਿਦਿਆਰਥੀ ਸਕੂਲਾਂ-ਕਾਲਜਾਂ ਵਿਚ ਜਾ ਕੇ ਅਧਿਆਪਕਾਂ-ਪ੍ਰੋਫੈਸਰਾਂ ਤੋਂ ਸਿਖਿਆ ਪ੍ਰਾਪਤ ਕਰਦੇ ਹਨ। ਪਰ ਇਹਨਾਂ ਸਿਖਿਆ ਅਦਾਰਿਆਂ ਦਾ ਰੰਗ ਢੰਗ ਪਹਿਲਾਂ ਵਾਲੇ ਆਸ਼ਰਮਾਂ ਤੋਂ ਵੱਖਰਾ ਹੈ। ਅਧਿਆਪਕ ਵਿਦਿਆਰਥੀ ਦਾ ਰਿਸ਼ਤਾ ਵੀ ਬਹੁਤ ਵਧੀਆ ਨਹੀਂ ਕਿਉਂਕਿ ਇਸ ਵਿਚ ਨੈਤਿਕਤਾ ਤੇ ਧਰਮ ਨੂੰ ਯੋਗ ਥਾਂ ਨਹੀਂ ਦਿੱਤੀ ਗਈ। ਉਹ ਥਾਂ ਗੁਰੂ ਤੇ ਸਿੱਖ ਦੇ ਰਿਸ਼ਤੇ ਵਿਚ ਹੈ। ਇਸ ਰਿਸ਼ਤੇ ਦੇ ਮੇਲ ਨਾਲ ਹੀ ਗੁਰਸਿੱਖ ਬਣਦਾ ਹੈ।

ਗੁਰਸਿਖੀ ਨੂੰ ਆਮ ਤੌਰ ਤੇ ਭਾਵੇਂ ਜਨਮਾਂ ਤੋਂ ਹੀ ਗ੍ਰਹਿਣ ਕੀਤਾ ਹੁੰਦਾ ਹੈ। ਕਿਉਂਕਿ ਜਿਸ ਧਰਮ ਜਾਂ ਸੰਪਰਦਾ ਉੱਤੇ, ਬੱਚੇ ਦੇ ਮਾਪੇ ਸ਼ਰਧਾ ਵਿਸ਼ਵਾਸ਼ ਰਖਦੇ ਹਨ ਉਸ ਅਨੁਸਾਰ ਹੀ ਬੱਚਾ ਵਿਚਰਦਾ ਹੈ। ਪਰ ਇਸ ਸ਼ਬਦ ਦਾ ਸਮੁੱਚਾ ਸੰਬੰਧ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਨਾਲ ਗਿਣਿਆਂ ਜਾਂਦਾ ਹੈ। ਗੁਰਸਿੱਖ ਦਾ ਅਰਥ ਬਣਦਾ ਹੈ ਸਤਿਗੁਰੂ ਨਾਨਕ ਦੇਵ ਜੀ, ਉਹਨਾਂ ਦੀ ਪਰੰਪਰਾ, ਉਹਨਾਂ ਦੇ ਧਰਮ ਗ੍ਰੰਥ, ਇਤਿਹਾਸ ਰਹਿਤ ਮਰਿਯਾਦਾ ਦਾ ਅਨੁਗਾਮੀ ਹੋਣਾ। ਐਸਾ ਵਿਅਕਤੀ ਜਿਸ ਵਿਚ ਸਦ ਗੁਣਾਂ ਦਾ ਸੰਚਾਰ ਹੋਵੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ-

– ਸਤਿ ਸੰਤੋਖ ਦਯਾ ਧਰਮ ਨਾਮ ਦਾਨ ਇਸਨਾਨ ਦ੍ਰਿੜਾਯਾ।
ਗੁਰਸਿਖ ਲੈ ਗੁਰੁ ਸਿਖ ਸਦਾਯਾ।
-ਗੁਰ-ਉਪਦੇਸ ਪਰਵੇਸ਼ ਰਿਦ ਅੰਤਰ ਹੈ,
ਸ਼ਬਦ ਸੁਰਤਿ ਸੋਈ ਸਿੱਖ ਜਗ ਜਾਨੀਐ।

ਮਨੁੱਖ ਦੀ ਬਾਕੀ ਜੂਨਾਂ ਨਾਲੋਂ ਵੱਖਰਤਾ ਹੈ ਕਿ ਉਸ ਨੇ ਸਿੱਖਣਾ ਤੇ ਗ੍ਰਹਿਣ ਕਰਨਾ ਹੈ। ਜਨਮ ਪਿਛੋਂ ਉਸ ਨੂੰ ਚੁੰਘਣ ਤੇ ਰੋਣ ਤੋਂ ਬਿਨਾ ਕੁਝ ਨਹੀਂ ਆਉਂਦਾ। ਜਿਸ ਵਾਤਾਵਰਨ ਵਿਚ ਉਹ ਰਹਿੰਦਾ ਹੈ ਉਸ ਅਨੁਸਾਰ ਹੀ ਖਾਣ-ਪੀਣ, ਚੱਜ-ਅਚਾਰ ਨੂੰ ਸਿੱਖਦਾ ਹੈ। ਉਸ ਨੂੰ ਸਿਖਾਉਣ ਵਾਲੇ ਉਸ ਤੋਂ ਵਡੇਰੀ ਉਮਰ ਦੇ ਹੁੰਦੇ ਹਨ। ਗੁਰਸਿੱਖੀ ਵੀ ਸਿੱਖਣੀ ਪੈਂਦੀ ਹੈ। ਗੁਰਸਿੱਖੀ ਦੀ ਸਿਖਿਆ ਖੁਦ ਉੱਚੀ ਸੁੱਚੀ ਜੀਵਨ ਜਾਚ ਵਾਲਾ ਹੀ ਦੇ ਸਕਦਾ ਹੈ। ਉਹ ਕੇਵਲ ਭਾਸ਼ਾਵਾਂ ਜਾਂ ਗ੍ਰੰਥ ਪੜ੍ਹਿਆਂ ਹੀ ਨਹੀਂ ਆਉਂਦੀ। ਕਿਉਂਕਿ ਗੁਰਸਿੱਖੀ ਸੌਖੀ ਨਹੀਂ ਨਾ ਮੋਟੀ ਠੁੱਲੀ ਹੈ ਸਗੋਂ

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ। —ਭਾਈ ਗੁਰਦਾਸ

ਭਾਈ ਜੀ ਅਨੁਸਾਰ ਖੰਡੇ ਦੀ ਧਾਰ ਵਾਂਗ ਤਿੱਖੀ ਸਿੱਖੀ ਇਸ ਤਰ੍ਹਾਂ ਦੀ ਬਰੀਕ ਹੈ ਕਿ ਇਸ ਉੱਤੇ ਨਾ ਮੱਛਰ ਟਿਕ ਸਕਦਾ ਹੈ ਨਾ ਕੀੜੀ ਚਲ ਸਕਦੀ ਹੈ। ਉਹ ਵਾਲੋਂ ਨਿਕੀ ਹੈ, ਅਲੂਣੀ ਸਿਲ ਚੱਟਣ ਵਾਂਗ ਹੈ। ਪਰ ਦ੍ਰਿੜਤਾ ਨਾਲ ਗੁਰਸਿੱਖੀ ਮਾਰਗ ਉੱਤੇ ਚਲਣ ਵਾਲਾ ਗੁਰਮੁਖ ਪਰਮ ਹੰਸ

ਹੈ, ਜੋ ਚੁੰਝ ਦੇ ਨਾਲ ਦੁੱਧ ਤੇ ਪਾਣੀ ਨਿਤਾਰ ਦੇਂਦਾ ਹੈ ਉਹ ਹਰੀ ਨਾਮ ਦੇ ਸਹਿਜ ਸਰੋਵਰ ਵਿਚ ਇਸਨਾਨ ਕਰਦਾ ਹੈ, ਨਿਰੰਕਾਰ ਦੇ ਨਾਲ ਇਕ-ਮਿਕ ਹੁੰਦਾ ਹੈ ਪਰ ਉਸ ਲਈ ਵਿਸਮਾਦ ਅਵਸਥਾ ਨੂੰ ਗੂੰਗੇ ਦੀ ਮਠਿਆਈ ਦਾ ਸੁਆਦ ਦੱਸਣ ਵਾਂਗ ਵਾਚਣਾ ਅਸੰਭਵ ਹੈ। ਪਰ ਦ੍ਰਿੜਤਾ ਨਾਲ ਗੁਰਸਿੱਖੀ ਮਾਰਗ ਉੱਤੇ ਚੱਲਣ ਵਾਲੇ ਗੁਰਸਿੱਖ ਉਸਦਾ ਅਨੰਦ ਮਾਣਦੇ ਹਨ।

ਗੁਰਸਿੱਖੀ ਬਰੀਕ ਹੈ, ਇਸ ਦਾ ਉਹ ਮਤਲਬ ਨਹੀਂ ਕਿ ਇਸ ਨੂੰ ਅਪਣਾਉਣ ਤੋਂ ਡਰਨਾ, ਬਚਣਾ ਜਾਂ ਪਿੱਛਾ ਛਡਾਉਣਾ ਹੈ। ਸਗੋਂ ਇਸ ਨੂੰ ਪੂਰੀ ਦ੍ਰਿੜਤਾ ਤਨਦੇਹੀ, ਲਗਨ ਤੇ ਮਿਹਨਤ ਨਾਲ ਸਿੱਖਣਾ ਬਣਦਾ ਹੈ। ਸਿੱਖਣ ਵੇਲੇ ਕੁਝ ਗ੍ਰਹਿਣ ਕਰਨਾ ਹੈ ਤੇ ਕੁਝ ਦਾ ਤਿਆਗ ਕਰਨਾ ਹੈ।

ਗੁਰਸਿੱਖੀ ਦੇ ਸਿੱਖਣ ਦੀ ਮਹਾਨਤਾ ਨੂੰ ਭਾਈ ਗੁਰਦਾਸ ਅਨੁਸਾਰ ਰਾਗਾਂ ਵਿਚ ਗਾਇਆ ਨਹੀਂ ਜਾ ਸਕਦਾ ਨਾ ਇਸਦੀ ਵੇਦ ਵਿਆਖਿਆ ਕਰ ਸਕਦੇ ਹਨ। ਚਿਤਰ-ਗੁਪਤ ਜਿਹੜੇ ਕਿਹਾ ਜਾਂਦਾ ਹੈ ਮਨੁੱਖ ਦੇ ਚੰਗੇ ਮਾੜੇ ਕੀਤੇ ਕਰਮਾਂ ਦਾ ਲੇਖਾ ਜੋਖਾ ਲਿਖਦੇ ਹਨ ਗੁਰਸਿੱਖੀ ਦੀ ਮਹਿਮਾ ਨਹੀਂ ਲਿਖ ਸਕਦੇ। ਇਸ ਦੇ ਸਿਮਰਨ ਦੀ ਵੀ ਹੱਦ ਨਹੀਂ ਮਿਥੀ ਜਾ ਸਕਦੀ ਇਸ ਦਾ ਵਰਤਾਰਾ ਗਿਣਤੀਆਂ ਨੂੰ ਲੰਘ ਜਾਂਦਾ ਹੈ। ਭਾਈ ਜੀ ਗੁਰਸਿੱਖੀ ਬਾਰੇ ਹੋਰ ਲਿਖਦੇ ਹਨ ।

ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤ ਸਿਖੈ।
ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ।
ਗੁਰਸਿਖੀ ਦਾ ਸਿਮਰਣੋ ਸਤਿਗੁਰੁ ਮੰਤ ਕੋਲੂ ਰਸੁ ਇਖੈ।
ਗੁਰਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸ ਬਿਰਿਖੈ।
ਗੁਰਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ।
ਸਾਧ ਸੰਗਤ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨ ਸਰਿਖੈ।
ਵਰਤਮਾਨੁ ਲੰਘਿ ਭੂਤ ਭਵਿਖੈ। - ਭਾਈ ਗੁਰਦਾਸ

ਜਿਹੜੇ ਗੁਰਸਿੱਖ ਆਪਣੇ ਉੱਤਮ ਕਾਰਜਾਂ ਤੇ ਅਮਲ ਰਾਹੀਂ ਤਿੰਨਾਂ ਕਾਲਾਂ ਤੋਂ ਪਾਰ ਲੰਘ ਗਏ ਹਨ ਉਹਨਾਂ ਦੇ ਮਨ ਦੀ ਅਵਸਥਾ ਹੈ ਕਿ,

ਗੁਰਸਿਖਾਂ ਅੰਦਰ ਸਤਿਗੁਰੂ ਵਰਤੈ ਜੋ ਸਿਖਾਂ ਨੋਂ ਲੋਚੈ
ਸੋ ਗੁਰਖੁਸੀ ਆਵੈ। - ਮਹਲਾ ੪

ਸਿੱਖ ਗੁਰੂ ਦੀ ਖੁਸ਼ੀ ਵਿਚ ਖੁਸ਼ ਰਹਿੰਦਾ ਹੈ। ਉਹ ਸਤਿਗੁਰੂ ਦੇ ਦਰਸ਼ਨ ਕਰਕੇ ਹੀ ਪ੍ਰਸੰਨ ਹੁੰਦਾ ਹੈ। ਉਹ ਉਸਦੇ, ਸਤਿਗੁਰੂ ਦੇ ਦੀਦਾਰ ਕਰਨ ਵਾਲੇ ਹਰ ਇਕ ਨੂੰ ਵਧਾਈ ਦਿੰਦਾ ਹੈ।

ਸਤਿਗੁਰੂ ਦੇ ਬਚਨ, ਉਸਦੇ ਹੁਕਮ, ਉਸਦੀ ਪੂਜਾ, ਉਸਦੀ ਸੇਵਾ ਹੀ ਗੁਰਸਿਖ ਲਈ ਸਰਵੋਤਮ ਹੈ। ਮਹਾਨ ਕੋਸ਼ ਵਿਚ ਕਵੀ ਨਿਹਾਲ ਸਿੰਘ ਦਾ ਗੁਰਸਿੱਖ ਤੇ ਗੁਰੂ ਦੇ ਸੰਬੰਧਾ ਬਾਰੇ ਕਬਿਤ ਹੈ:—

ਗੁਰੂ ਹੀ ਉਚਾਰੈ ਪ੍ਰੀਤ ਗੁਰੂ ਹੀ ਸੁਧਾਰੈ ਰੀਤਿ,
ਗੁਰੂ ਕੀ ਪ੍ਰਤੀਤ ਜਾਂਕੋ ਭੂਤ ਔ ਭਵਿਖ ਹੈ।
ਗੁਰੂ ਹੀ ਕੀ ਕੀਜੈ ਸੇਵ ਗੁਰੂ ਹੀ ਕੋ ਕੀਜੈ ਭੇਵ,
ਗੁਰੂ ਹੀ ਕੋ ਪੂਜੈ ਦੇਵ ਊਚੋ ਏਵ ਪਿਖ ਹੈ।
ਗੁਰੂ ਪੰਥ ਹੀ ਕੋ ਦਾਨੀ ਗੁਰੂ ਕੀ ਕਹਾਨੀ ਜਾਨੀ
ਗੁਰੂ ਹੀ ਕੀ ਸੁਧ ਵਾਨੀ ਆਛੀ ਭਾਂਤਿ ਲਿਖ ਹੈ।

ਗੁਰੂ ਸੋ ਨਾ ਮਾਨੈ ਕੋਈ ਗੁਰੂ ਜੂ ਕੇ ਧਾਮ ਢੋਈ
ਗੁਰੂ ਜੀ ਕੋ ਪਿਆਰੋ ਜੋਈ ਸੋਈ ਗੁਰ ਸਿਖ ਹੈ।

ਗੁਰੂ ਨੂੰ ਪਿਆਰਾ ਉਹ ਹੀ ਲਗਦਾ ਹੈ ਜਿਹੜਾ ਸਤਿਗੁਰੂ ਦਾ ਹੁਕਮ ਮੰਨਦਾ ਹੈ।

ਭਾਈ ਗੁਰਦਾਸ ਜੀ ਨੇ ਇਕ ਕਬਿਤ ਵਿਚ ਲਿਖਿਆ ਹੈ ਕਿ ਗੁਰੂ ਤੇ ਸਿੱਖ ਦਾ ਰਿਸ਼ਤਾ ਬੜਾ ਪਾਕ ਪਵਿੱਤਰ ਹੈ। ਉਹ ਤਿੰਨ ਮਿਸਾਲਾਂ ਪੇਸ਼ ਕਰਦੇ ਹਨ। ਪਹਿਲੀ ਪਤੀ ਵਰਤਾ ਇਸਤਰੀ ਦੀ ਜਿਹੜੀ ਪਰ ਪੁਰਖ ਵਲ ਮੰਦ ਭਾਵ ਨਾਲ ਨਹੀਂ ਵੇਖਦੀ। ਦੂਸਰੀ ਚਾਤ੍ਰਿਕ ਦੀ ਜਿਸ ਦੀ ਸਰੋਵਰਾਂ, ਨਦੀਆਂ, ਨਾਲਿਆਂ, ਚਸ਼ਮਿਆਂ, ਸਮੁੰਦਰਾਂ ਦੇ ਪਾਣੀ ਨਾਲ ਤ੍ਰਿਪਤੀ ਨਹੀਂ ਹੁੰਦੀ, ਉਸਨੂੰ ਵਸਦੇ ਬਦਲਾਂ ਦੀ ਬੂੰਦ ਹੀ ਸੰਤੁਸ਼ਟਤਾ ਪ੍ਰਦਾਨ ਕਰ ਸਕਦੀ ਹੈ। ਉਹ ਉਸ ਦੀ ਆਸ ਵਿਚ ਹੀ ਕੂਕਦਾ ਹੈ।

ਤੀਸਰੀ ਮਿਸਾਲ ਚਕੋਰ ਦੀ ਹੈ। ਚਕੋਰ ਨੂੰ ਦਿਨ ਸਮੇਂ ਸੂਰਜ ਦੀ ਚਕਾ ਚੌਂਧ ਤੇ ਸਭ ਤਰਫ ਉਜਾਲਾ ਕਰਨ ਵਾਲੀ ਰੋਸ਼ਨੀ ਦੀ ਚਾਹ ਨਹੀਂ ਹੁੰਦੀ। ਉਸਨੂੰ ਚਾਹ ਹੁੰਦੀ ਹੈ ਸੀਤਲ ਰਿਸ਼ਮਾਂ ਵਾਲੇ ਹਿਮਕਰ ਦੀ, ਚੰਦਰਮਾਂ ਦੀ। ਭਾਂਵੇ ਚੰਦਰਮਾਂ ਘਟਦਾ- ਵਧਦਾ ਹੈ ਫਿਰ ਵੀ ਚਕੋਰ ਲਈ ਪ੍ਰਿਯਾ ਹੈ।

ਉਂਜ ਹੀ ਗੁਰਸਿੱਖ ਵੀ ਹੋਰ ਕਿਸੇ ਦੇਵੀ ਦੇਵਤੇ, ਪੀਰ ਪੈਗੰਬਰ ਦੀ ਸੇਵਾ ਨਹੀਂ ਕਰਦਾ,

ਜੈਸੇ ਪਤਿ ਬ੍ਰਤਾ ਪਰ ਪੁਰਖੈ ਨਾ ਦੇਖਯੋ ਚਾਹੈ,
ਪੂਰਨ ਪਤੀਬ੍ਰਤਾ ਕੋ ਪਤਿ ਹੀ ਮੈ ਧਯਾਨ ਹੈ।
ਸਰ ਸਰਿਤਾ ਸਮੁਦ੍ਰ ਚਾਤ੍ਰਿਕ ਨਾ ਚਾਹੈ ਕਾਹੂੰ,
ਆਸ ਪਨ ਬੂੰਦ ਪ੍ਰਿਯ ਪ੍ਰਿਯ ਗੁਨਗਾਨ ਹੈ।
ਦਿਨਕਰ ਓਰ ਭੋਰ ਚਾਹਤ ਨਹੀ ਚਕੌਰ,
ਮਨ ਬਚ ਕ੍ਰਮ ਹਿਮਕਰ ਪ੍ਰਿਯ ਪ੍ਰਾਨ ਹੈ।
ਤੈਸੇ ਗੁਰਸਿਖ ਆਨ ਦੇਵ ਸੇਵ ਰਹਿਤ ਪੈ,
ਸਹਿਜ ਸੁਭਾਵ ਨ ਅਵਗਯਾ ਅਭਿਮਾਨ ਹੈ।

ਉਸ ਗੁਰਸਿੱਖ ਨੇ ਇਕੋ ਹੀ ਗੰਢ ਬੰਨ੍ਹੀ ਹੁੰਦੀ ਹੈ:-

ਗੁਰਸਿਖ ਮੀਤ ਚਲਹੁ ਗੁਰਚਾਲੀ।
ਜੋ ਗੁਰ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ। -ਮਹਲਾ-੫

ਉਹ ਸਤਿਗੁਰੂ ਮਰਿਯਾਦਾ ਦਾ ਅਨੁਕਰਨ ਕਰਦਾ ਹੈ। ਉਹ ਉਸਦਾ ਭਾਣਾ ਮਿੱਠਾ ਕਰਕੇ ਮੰਨਦਾ ਹੈ। ਉਹ ਸਮਝਦਾ ਹੈ ਕਿ ਸਤਿਗੁਰੂ ਐਸੀ ਧਰਤੀ ਹੈ ਜਿਸ ਵਿਚ ਜਿਹਾ ਕੋ ਬੀਜੇਗਾ ਉਸ ਨੂੰ ਤੇਹਾ ਹੀ ਫਲ ਪ੍ਰਾਪਤ ਹੋਵੇਗਾ। ਜ਼ਹਿਰ ਬੀਜਣ ਵਾਲੇ ਨੂੰ ਜ਼ਹਿਰ, ਅੰਮ੍ਰਿਤ ਬੀਜਣ ਵਾਲੇ ਨੂੰ ਅੰਮ੍ਰਿਤ ਸਤਿਗੁਰੂ ਰੂਪੀ ਧਰਤੀ ਵਿਚ ਸਹੀ ਬੀਜ ਪਾ ਕੇ ਕੋਈ ਉਸ ਦੇ ਵਰ ਨਾਲ ਸੰਤ ਬਣਿਆ ਹੈ, ਕੋਈ ਸਾਧ, ਕੋਈ ਸੂਰਮਾ ਤੇ ਕੋਈ ਗੁਰੂ ਰੂਪ ਹੋਇਆ ਹੈ। ਸਤਿਗੁਰੂ ਨੇ ਉਸ ਨੂੰ ਖੁਦ ਗੱਦੀ ਦਿੱਤੀ ਹੈ।

ਪਰ ਹੈ ਔਖੀ ਗੁਰਸਿੱਖੀ ਦੀ ਕਾਰ। ਸਿੱਖਣ ਨਾਲ ਹੀ ਆਉਂਦੀ ਹੈ। ਜਦੋਂ ਕੋਈ ਸਿੱਖਣ ਵਲ ਤੁਰ ਪਏਗਾ ਉਸ ਨੂੰ ਸਿੱਖੀ ਦੀ ਸਮਝ ਆਉਂਦੀ ਜਾਏਗੀ। ਗੁਰੂ ਪ੍ਰਤੀ ਉਸਦੀ ਭਾਵਨਾ ਚੰਗੇਰੀ ਹੁੰਦੀ ਜਾਏਗੀ ਤੇ ਪ੍ਰੀਤ ਪੀਢੀ ਹੁੰਦੀ ਜਾਏਗੀ।

# ਭਾਣਾ ਮੰਨੇ ਸੋ ਸੁਖੁ ਪਾਏ

ਭਾਣੇ ਦਾ ਭਾ ਜਾਣ ਨਾਲ ਸੰਬੰਧ ਹੈ। ਜੇ ਭਾ ਗਿਆ ਚੰਗਾ ਲਗਾ ਕੁਦਰਤੀ ਹੈ ਉਸ ਨਾਲ ਚਿਤ ਪ੍ਰਸੰਨ ਹੋਵੇਗਾ। ਹਰ ਪਾਸੇ ਖੁਸ਼ੀ ਦਾ ਪਸਾਰਾ ਨਜ਼ਰ ਆਏਗਾ ਤੇ ਸਭ ਕੁਝ ਮਿੱਠਾ ਮਿੱਠਾ, ਪਿਆਰਾ ਪਿਆਰਾ, ਸੁਖੀ ਸੁਹੇਲਾ ਭਾਸੇਗਾ। ਪਰ ਵਿਚਾਰ ਯੋਗ ਗਲ ਇਹ ਹੈ ਕਿ ਆਪਣੇ ਭਾਣੇ ਵਿਚ ਚਲਣ ਵਿਚ ਸੁਖ ਹੈ ਜਾਂ ਭਾਣਾ ਮੰਨਣ ਵਿਚ। ਤੀਜੇ ਪਾਤਸ਼ਾਹ ਸੋਰਠਿ ਰਾਗ ਵਿਚ ਫੁਰਮਾਉਂਦੇ ਹਨ :

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ।।

ਸੋ ਸੁਖ ਰਾਜ਼ਕ ਦੀ ਰਜ਼ਾ ਵਿੱਚ, ਰਾਜ਼ੀ ਰਹਿਣ ਵਿਚ ਹੈ। ਨਹੀਂ ਤਾਂ ਸੁਖ ਦੀ ਸਭਾਵਨਾ ਹੀ ਨਹੀਂ, ਉਸਦੀ ਖੁਸ਼ੀ ਲੈਣੀ ਹੈ। ਸੰਸਾਰਕ ਤੌਰ ਤੇ ਵੀ ਆਗਿਆਕਾਰੀ ਪੁੱਤਰ ਆਪਣੇ ਮਾਪਿਆਂ ਦੀ ਖੁਸ਼ੀ ਲੈਂਦਾ ਹੈ। ਆਗਿਆਕਾਰੀ ਸੇਵਕ ਆਪਣੇ ਮਾਲਕ ਨੂੰ ਪ੍ਰਸੰਨ ਕਰਦਾ ਹੈ ਤੇ ਪਤਨੀ ਦੀ ਗੱਲ ਕਰਦਿਆਂ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹੁ ਖੁਸੀ ਨ ਆਵਏ।

ਇਹ ਨੇਮ ਸਦਾ ਹੀ ਹੈ। ਵਿਅਕਤੀ ਦੇ ਧਰਮ, ਕਰਮ, ਮਿਹਨਤ, ਮੁਸ਼ਕਤ ਦਾ ਸਿਟਾ ਉਸਦੀ ਪ੍ਰਾਪਤੀ ਨਾਲ ਜੁੜਿਆ ਹੈ। ਤੇ ਪ੍ਰਾਪਤੀ ਭਾਣਾ ਮੰਨਣ ਤੋਂ ਬਾਹਰ ਹੈ ਹੀ ਨਹੀਂ। ਭਾਣਾ ਉਸ ਅਕਾਲ ਪੁਰਖ ਦਾ ਮੰਨਣਾ ਹੈ ਕਿਉਂਕਿ ਸਭ ਕੁਝ ਉਸ ਦੇ ਵਸ ਹੈ, ਉਸ ਦੀ ਆਗਿਆ ਨਾਲ ਹੁੰਦਾ ਹੈ। ਵਿਅਕਤੀ ਕੁਝ ਵੀ ਕਰੇ, ਕਿੰਨੀ ਵੀ ਸਿਆਣਪ ਵਰਤੇ, ਸੁਖ ਉਸ ਦੀ ਰਜ਼ਾ ਵਿਚ ਹੈ।

ਰਜ਼ਾ ਕੀ ਹੈ? ਇਕ ਵਾਰ ਰਾਬੀਆ ਬਸਰੀ, ਕੋਲ ਦੋ ਸਾਧੂ ਫਕੀਰ ਆਏ। ਉਸਨੇ ਉਹਨਾਂ ਨੂੰ ਰਜ਼ਾ ਤੇ ਕੋਈ ਗਲ ਸੁਣਾਉਣ ਲਈ ਕਿਹਾ। ਇਕ ਸਾਧੂ ਨੇ ਕਿਹਾ, ਜੇ ਮਾਲਕ ਵਲੋਂ ਦੁੱਖ ਆਵੇ, ਕਸ਼ਟ ਆਵੇ ਉਸ ਨੂੰ ਸਹਾਰ ਲਵੇ ਤਾਂ ਉਹ ਰਾਜ਼ਕ ਦੀ ਰਜ਼ਾ ਵਿਚ ਹੈ। ਪਰ ਇਸ ਵਿਚ ਤਾਂ ਹਉਮੈ ਹੈ : ਰਾਬੀਆ ਨੇ ਕਿਹਾ। ਜੇ ਮਾਲਕ ਵਲ ਆਵੇ ਉਸ ਨੂੰ ਖੁਸ਼ੀ ਨਾਲ ਲੈ ਲਵੇ। ਦੂਸਰੇ ਨੇ ਕਿਹਾ। "ਨਹੀਂ, ਇਸ ਵਿਚ ਵੀ ਖੁਦੀ ਦੀ ਬੂ ਹੈ," ਰਾਬੀਆ ਬਸਰੀ ਨੇ ਕਿਹਾ। ਤੇ ਹੋਰ ਫ਼ਰਮਾਇਆ "ਦੁਖ ਸੁਖ ਜੋ ਮਾਲਕ ਵਲੋ ਆਵੇ ਉਸ ਵਿਚ ਤਮੀਜ਼ ਨਾ ਹੋਵੇ, ਇਹ ਦੋਵੇਂ ਹੀ ਉਸ ਦੀ ਬਖਸ਼ਸ਼ ਸਮਝੇ।"

ਦੁਖ ਸੁਖ ਹੀ ਨਹੀਂ ਮਾਨ-ਵਡਿਆਈ, ਸੰਜੋਗ-ਵਿਜੋਗ, ਜਨਮ-ਮਰਨ, ਨਰਕਾਂ-ਸੁਰਗਾਂ ਦਾ ਵਾਸਾ, ਜੂਨਾਂ ਵਿਚ ਭਰਮਦੇ ਫਿਰਨਾ, ਚੰਗੇ ਕਰਮ ਜਪ-ਤਪ ਗਿਆਨ ਤੇ ਭਗਤੀ, ਸੰਸਾਰ ਸਾਗਰ ਤੋਂ ਪਾਰ ਉਤਾਰਾ ਆਦਿ ਸਭ ਪ੍ਰਮਾਤਮਾ ਦੇ ਭਾਣੇ ਵਿਚ ਹੈ,

ਭਾਣੈ ਤਖਤਿ ਵਡਿਆਈਆਂ ਭਾਣੈ ਭੀਖ ਉਦਾਸ ਜੀਉ।
ਭਾਣੈ ਥਲ ਸਿਰਿ ਸਰੁ ਵਹੈ, ਕਮਲੁ ਫੁਲੈ ਆਕਾਸਿ ਜੀਉ।। ਮ:੧

ਭਾਣਾ ਮੰਨਣ ਦੀ ਭਾਵਨਾ ਦਾ ਬਿਆਨ ਹੀ ਮੌਲਾਨਾ ਰੂਮੀ ਸਾਹਿਬ ਨੇ ਸ਼ਮਸ਼ ਤਬਰੇਜ਼ ਦੇ ਦੀਵਾਨ ਵਿਚ ਕੀਤਾ ਹੈ। ਉਹ ਤਾਲਬ, ਆਪਣੇ ਮੁਰਸ਼ਦ ਦਾ ਭਾਣਾ ਮੰਨਣ ਬਾਬਤ ਖਿਆਲ ਕਰਦੇ ਹਨ :

"ਹੇ ਮੁਰਸ਼ਦ। ਜੋ ਤੇਰੀ ਰਜ਼ਾ ਵਿਚ ਹੈ ਉਹੀ ਕੁਝ ਮੈਂ ਜਾਣਦਾ ਹਾਂ। ਜੋ ਤੂੰ ਦਿਖਾਵੇਂ ਉਹੀ

ਕੁਝ ਮੈਂ ਦੇਖ ਸਕਦਾ ਹਾਂ। ਜੇ ਕਰ ਤੂੰ ਐਸਾ ਰਖੇ ਤਾਂ ਮੈਂ ਐਸਾ ਹੀ ਰਹਾਂਗਾ ਤੇ ਜੇਕਰ ਵੈਸਾ ਰਖੇ ਵੈਸਾ ਹੀ ਰਹਾਂਗਾ" ਇਸ ਵਿਚ ਹਉਮੈਂ ਤਾਂ ਕਾਫ਼ਰ ਹੋ ਗਈ ਨਾ।

ਜੇ ਸੁਖੁ ਦੇਹਿ ਤਾਂ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ।।

ਇਹ ਗੁਰੂ ਨਾਨਕ ਜੀ ਦੇ ਫੁਰਮਾਨ "ਜੋ ਤੁਧੁ ਭਾਵੈ ਸਾਈ ਭਲੀਕਾਰ" ਨੂੰ ਹੀ ਸਮਝਾਉਣ ਵਲ ਅਗਲੇਰਾ ਕਦਮ ਹੈ।

ਵਿਅਕਤੀ ਆਪਣੀ ਸੋਚ ਅਨੁਸਾਰ ਜੇ ਭਾਣੇ ਤੇ ਸ਼ੰਕਾ ਕਰੇ ਤਾਂ ਇਹ ਉਸਦੀ ਸੋਚ ਦੇ ਅਧੂਰੇ ਪਨ ਕਾਰਨ ਹੀ ਹੋਵੇਗਾ। ਕਿਉਂਕਿ ਉਹ ਸਭ ਕੁਝ ਤਾਂ ਨਹੀਂ ਜਾਣਦਾ। ਹੁਣ ਤਾਂ ਸੰਸਾਰਕ ਪੜ੍ਹਾਈਆਂ ਦਾ ਐਨਾ ਵਿਸਥਾਰ ਹੈ ਕਿ ਕੋਈ ਵੀ ਪੂਰਾ ਨਹੀਂ। ਵਿਗਿਆਨਕ, ਸਮਾਜਿਕ ਗਿਆਨ ਤੇ ਭਾਸ਼ਾਵਾਂ ਦੇ ਖੇਤਰਾਂ ਦਾ ਅੰਤ ਹੀ ਨਹੀਂ। ਸਾਰੇ ਕਾਰਜ ਕੋਈ ਕਰ ਹੀ ਨਹੀਂ ਸਕਦਾ। ਛਪਾਈ ਦੀ ਮਿਸਾਲ ਜੇ ਲਈਏ ਤਾਂ ਪਹਿਲਾਂ ਵਾਲਾ ਹੱਥ ਲਿਖਤਾਂ, ਪੱਥਰ ਦੇ ਛਾਪੇ ਤੇ ਹੁਣ ਹੱਥ ਨਾਲ਼ ਇੱਕ ਇੱਕ ਅੱਖਰ ਫੜ ਕੇ ਜੋੜਨ ਦੀ ਗਲ ਪੁਰਾਣੀ ਹੀ ਹੋ ਹੀ ਗਈ ਜਾਪਦੀ ਹੈ। ਕੰਪਿਊਟਰ ਯੁਗ ਹੈ। ਉਸ ਵਿਚ ਵੀ ਕੰਪਿਊਟਰ ਵਾਲੇ ਕੋਲ, ਫਿਲਮਾਂ ਬਣਾਉਣ, ਪਲੇਟਾਂ ਬਣਾਉਣ ਆਫ ਸੈਟ ਤੇ ਛਾਪਣ ਤੱਕ ਦੀ ਭਰਪੂਰ ਸਮਝ ਸੰਭਵ ਹੀ ਨਹੀਂ। ਡਾਕਟਰੀ, ਇੰਜੀਨੀਅਰਿੰਗ ਦੇ ਖੇਤਰ ਵਿੱਚ ਹੋਰ ਬਰੀਕੀ ਦਾ ਅਧਿਐਨ ਹੈ। ਅਧਿਆਤਮ ਦਾ ਤਾਂ ਖੇਤਰ ਹੀ ਵਖਰਾ ਹੈ। ਉਸ ਵਿਚ ਭਾਣੇ ਦੀ ਬਰੀਕੀ ਨੂੰ ਸਮਝਣ ਦੇ ਗੇੜ ਵਿਚ ਪੈ ਕੇ ਆਪਣੇ ਆਪ ਨੂੰ ਭਟਕਾਉਣ ਦੀ ਗੱਲ ਹੈ। ਕਿਉਂਕਿ ਭਾਣੇ ਦਾ ਸੰਬੰਧ ਮੰਨਣ ਨਾਲ ਹੈ ਕੇਵਲ ਮੰਨਣ ਨਾਲ। ਇਸ ਲਈ ਵੀ ਭਾਵਨਾ ਬਣਾਉਣ ਲਈ ਉਚੇਚ ਕਰਨਾ ਪੈਂਦਾ ਹੈ।

ਸਤਿਗੁਰੂ ਦਾ ਮਿਲਾਪ ਵੀ ਉਸਦੇ ਭਾਣੇ ਨਾਲ ਹੁੰਦਾ ਹੈ :

ਜਾਂ ਤਿਸੁ ਭਾਵੈ ਤਾਂ ਗੁਰੂ ਮਿਲਾਏ। ਗੁਰਮੁਖਿ ਨਾਮੁ ਪਦਾਰਥੁ ਪਾਏ। -ਮਹਲਾ ੩

ਭਾਣਾ ਮੰਨਣ ਵਾਲੇ ਨੂੰ ਜਮਾਂ ਦੀ ਮਾਰ ਦਾ ਦੁਖ ਨਹੀਂ ਸਤਾਉਂਦਾ। ਦਰਗਾਹ ਵਿਚ ਮਾਣ ਵਡਿਆਈ ਮਿਲਦੀ ਹੈ। ਤ੍ਰਿਸ਼ਨਾ ਉਸਨੂੰ ਪ੍ਰੇਸ਼ਾਨ ਨਹੀਂ ਕਰਦੀ, ਦੁਖ ਪਾਪ ਉਸਦੇ ਕਟੇ ਜਾਂਦੇ ਹਨ, ਅਸਲੀ ਰੂਪ ਵਿਚ ਸਿਆਣਪ ਦੀ ਪ੍ਰਾਪਤੀ ਹੁੰਦੀ ਹੈ।

ਗੁਰਬਾਣੀ ਤੇ ਭਗਤ ਬਾਣੀ ਵਿਚ ਅਨੇਕ ਪ੍ਰਮਾਣ ਮਿਲਦੇ ਹਨ ਤੇ ਸੰਤਾਂ ਸਾਧਾਂ ਦੇ ਜੀਵਨ ਦੇ ਦ੍ਰਿਸ਼ਟਾਂਤ ਵੀ ਹਨ ਕਿ ਵਿਅਕਤੀ ਨੂੰ ਸਮੇਂ ਸਮੇਂ ਭਾਣਾ ਮੰਨਣ ਲਈ ਪ੍ਰੇਰਨਾ ਦਿਤੇ ਜਾਣ ਦੀ ਲੋੜ ਹੈ। ਇਸ ਵਾਸਤੇ ਹੀ ਅਕਾਲ ਪੁਰਖ ਨੂੰ ਸਮੇਂ ਸਮੇਂ ਪੰਜ ਭੂਤਕ ਸਰੀਰ ਵਿੱਚ ਅਵਤਾਰ ਧਾਰ ਕੇ ਆਉਣਾ ਪੈਂਦਾ ਹੈ। ਉਸ ਅਵਤਾਰ ਦਾ, ਸਤਿਗੁਰੂ ਦੇ ਭਾਣੇ ਉਸ ਦੇ ਭਾਣੇ ਅਨੁਸਾਰ ਹੀ ਮਿਲਾਪ ਹੁੰਦਾ ਹੈ। ਪਰ ਗੁਰ-ਪਰਮੇਸ਼ਰ ਏਕ ਜਾਨਣ ਨਾਲ ਗੁਰੂ ਦੇ ਭਾਣੇ ਅੰਦਰ ਚਲਣ ਕਰਕੇ ਮਾਲਕ ਦੇ ਭਾਣੇ ਦੀ ਸੋਝੀ ਆਉਂਦੀ ਹੈ। ਉਹ ਹੀ ਸੁਖ ਪ੍ਰਾਪਤ ਹੁੰਦਾ ਹੈ।

ਉਪਦੇਸ਼ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ।
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿੰਨ ਚੜੀ ਚਵਗਣਿ ਵੰਨੇ। ਮ:੩

ਸਤਿਗੁਰੂ ਦਾ ਭਾਣਾ ਮੰਨਣ ਨਾਲ ਮਨ ਨਿਰਮਲ ਹੁੰਦਾ ਹੈ, ਭਰਮ ਦਾ ਨਾਸ਼ ਹੁੰਦਾ ਹੈ। ਜਮ ਦੀ ਫਾਂਸੀ ਕੱਟੀ ਜਾਂਦੀ ਹੈ, ਆਵਣ ਜਾਣਾ ਮੁਕਦਾ ਹੈ, ਘਟ ਅੰਦਰ ਚਾਨਣ ਹੁੰਦਾ ਹੈ। ਭਗਤੀ ਦਾ ਸਰੋਵਰ ਉਛਾਲੇ ਮਾਰਦਾ ਹੈ, ਜੀਵਨ ਪਦਵੀ ਪ੍ਰਾਪਤ ਹੁੰਦੀ ਹੈ, ਸੱਚ ਦੀ ਪ੍ਰਾਪਤੀ ਹੁੰਦੀ ਹੈ। ਹਰਿ ਦਿਆਲ ਹੁੰਦਾ ਹੈ। ਇਸ ਬਾਰੇ ਗੁਰਬਾਣੀ ਵਿਚ ਅਨੇਕ ਟੂਕਾਂ ਮਿਲਦੀਆਂ ਹਨ। ਗੁਰੂ ਅਮਰਦਾਸ ਜੀ ਨੇ ਸਿੱਖ ਸਖਾ ਬੰਧਪ ਉਸ ਨੇ ਕਿਹਾ ਹੈ ਜੋ ਭਾਣੇ ਵਿਚ ਰਹਿੰਦਾ ਹੈ :

ਸੋ ਸਿਖੁ ਸਖਾ ਬੰਧਪ ਹੈ, ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ।
ਆਪਣੈ ਭਾਣੈ ਜੋ ਚਲੈ ਭਾਈ ਵਿਛੜਿ ਚੋਟਾ ਖਾਵੈ।

ਸੋ ਕਿਉਂ ਨਾ ਵਿਅਕਤੀ ਭਾਣਾ ਮੰਨ ਕੇ ਸੁਖੀ ਰਹੇ !

# ਹੁਕਮੁ ਬੂਝਿ ਪਰਮ ਪਦੁ ਪਾਈ

ਆਗਿਆਕਾਰੀ ਔਲਾਦ, ਸਵਾਮੀ ਭਗਤ ਸੇਵਕ ਅਤੇ ਸਤਿਬਚਨੀ ਸਿੱਖ, ਜ਼ਿੰਦਗੀ ਵਿਚ ਸੁਖ ਤੇ ਸੌਖ ਵਿਹਾਜਦਾ ਹੈ। ਸੁਖ ਉਸਨੂੰ ਅਸੀਸਾਂ ਰਾਹੀਂ ਮਿਲਦਾ ਹੈ ਤੇ ਸੌਖ ਉਸ ਲਈ ਆਪਣੇ ਤਨ ਅੰਦਰ ਵਾਸ ਕਰਦੇ ਪੰਜਾਂ ਦੂਤਾਂ ਤੋਂ ਛੁਟਕਾਰਾ ਪਾਉਣ ਵਿੱਚ ਮਿਲਦੀ ਹੈ। ਕਿਉਂਕਿ ਗੱਲ ਮੰਨਣ ਸਮੇਂ ਤਰਕ ਵਿਤਰਕ ਕਰਨਾ ਹੀ ਨਹੀਂ ਤਾਂ ਆਪਣੇ ਤੇ ਭਾਰ ਪੈਂਦਾ ਹੀ ਨਹੀਂ। ਪਰ ਮਨੁੱਖ ਜਿਸ ਦੀ ਔਲਾਦ ਹੈ ਜਿਸ ਦਾ ਸੇਵਕ ਹੈ ਜਾਂ ਜਿਸ ਦਾ ਸਿੱਖ ਹੈ ਉਸ ਦੇ ਪਿਛੋਕੜ ਵਿੱਚ ਕੌਣ ਹੈ? ਉਸਨੂੰ ਕਿਸ ਨੇ ਬਣਾਇਆ ਹੈ? ਮਾਤਾ-ਪਿਤਾ ਨੇ? ਨਹੀਂ ਉਹ ਤਾਂ ਨੀਮਤ ਮਾਤਰ ਹਨ। ਉਸਨੂੰ ਸਵੈਚਾਲਤ ਮਸ਼ੀਨਰੀ ਕਿਸ ਦਿੱਤੀ ਹੈ? ਇਹ ਮਸ਼ੀਨਰੀ ਮਨੁਖਾਂ ਵਿਚ ਹੀ ਨਹੀਂ, ਧਰਤੀ ਦੇ ਹੋਰ ਪ੍ਰਾਣੀਆਂ, ਅਕਾਸ਼ ਦੇ ਪੰਛੀਆਂ ਤੇ ਜਲ ਦੇ ਜੀਵਾਂ ਵਿੱਚ ਵੀ ਹੈ। ਜੀਵਾਂ ਦੀ ਹੀ ਗਲ ਨਹੀਂ ਸਮੁੱਚੀ ਪ੍ਰਕਿਰਤੀ ਤੇ ਖੰਡਾਂ ਬ੍ਰਹਿਮੰਡਾਂ ਦਾ ਪਸਾਰਾ ਇਕ ਨੇਮ ਅਨੁਸਾਰ ਹੋਇਆ ਹੈ। ਉਸ ਨੇਮ ਅਨੁਸਾਰ ਹੀ ਸ੍ਰਿਸ਼ਟੀ ਚਲ ਰਹੀ ਹੈ। ਉਹ ਨੇਮ ਕਿਸ ਨੇ ਘੜਿਆ ਹੈ? ਇਸ ਸੁਆਲ ਦਾ ਜੁਆਬ ਮਨੁੱਖ ਦੀ ਤਰਕਸ਼ੀਲ ਬੁਧੀ ਨਹੀਂ ਲਭ ਸਕੀ; ਹਾਂ ਕੁਝ ਵਿਗਿਆਨੀ ਸਮੁਚੇ ਬ੍ਰਹਿਮੰਡ ਦੇ ਪਸਾਰੇ ਵਿੱਚੋਂ ਖੋਜ ਪੜਤਾਲ ਕਰਕੇ ਆਪਣੀ ਬੁਧੀ ਦੀ ਸੀਮਾ ਅਨੁਸਾਰ ਜੋ ਜਾਣ ਸਕੇ ਹਨ। ਉਸ ਅਨੁਸਾਰ ਉਹਨਾਂ ਨੇ ਸਮੁਚੀ ਸ੍ਰਿਸ਼ਟੀ ਨੂੰ ਇਕ ਮਕੈਨਕੀ ਪ੍ਰਬੰਧ ਹੇਠ ਚਲ ਰਹੀ ਦਸਿਆ ਹੈ। ਉਸ ਦਾ ਪ੍ਰਬੰਧਕ ਕੌਣ ਹੈ, ਹੋਰ ਅਗੇਰੇ ਦੀ ਗੱਲ ਹੈ। ਜੋ ਇਸ ਪ੍ਰਬੰਧ ਨੂੰ ਬੌਧਿਕ ਚਿੰਤਨ ਤੋਂ ਅਗੇ ਜਾ ਕੇ, ਅਧਿਆਤਮ ਅਮਲ ਅਨੁਸਾਰ ਸਮਝਦੇ, ਚਿਤਵਦੇ ਤੇ ਮਨਨ ਕਰਦੇ ਹਨ ਉਹ ਉਸ 'ਪ੍ਰਬੰਧਕ' ਦੀ ਪਰਮ ਸੱਤਾ ਦੇ ਕਾਇਲ ਹੋ ਜਾਂਦੇ ਹਨ ਅਤੇ ਉਸ ਦੇ ਹੁਕਮ ਨੂੰ ਬੁੱਝ ਲੈਂਦੇ ਹਨ।

ਹੁਕਮ ਕੀ ਹੈ? ਹੁਕਮ ਦਾ ਸੰਬੰਧ ਕਰਤਾ ਦੀ ਰਜ਼ਾ ਨਾਲ। ਜਿਹੜੇ ਉਸਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ, ਸਰੀਰਕ ਦੁਖ ਉਹਨਾਂ ਦਾ ਮਨੋਬਲ ਨਹੀਂ ਘਟਾ ਸਕਦਾ, ਸੰਸਾਰਕ ਸੁਖ ਉਹਨਾਂ ਨੂੰ ਕਿਸੇ ਲਬ, ਲੋਭ, ਹੰਕਾਰ ਦੇ ਬੰਧਨ ਵਿੱਚ ਨਹੀਂ ਬੰਨ੍ਹ ਸਕਦੇ। ਸੰਸਾਰਕ ਰਿਸਤੇ ਉਹਨਾਂ ਨੂੰ ਮੋਹ ਦੇ ਸੰਗਲ ਨਹੀਂ ਮਾਰ ਸਕਦੇ। ਉਹ ਸਭ ਉਸਦੇ ਹੁਕਮ ਅਨੁਸਾਰ ਹੁੰਦਾ, ਮੰਨਦੇ ਹਨ।

ਹੁਕਮ ਦੀ ਸੋਝੀ ਆਉਣ ਨਾਲ ਅਵਸਥਾ ਸਹਿਜ ਹੋ ਜਾਂਦੀ ਹੈ। ਆਤਮਾ ਅਡੋਲ ਹੋ ਜਾਂਦੀ ਹੈ। ਸ਼ਾਂਤ ਹੋ ਕੇ ਆਪਣੇ ਅਸਲੀ ਰੂਪ ਵਿੱਚ ਟਿਕ ਜਾਂਦੀ ਹੈ। ਐਸਾ ਮਨੁਖ ਕੁਦਰਤੀ ਜੀਵਨ ਜਿਉਂਦਾ ਹੈ। ਉਸ ਅੰਦਰ ਨੇਕੀ ਤੇ ਪਿਆਰ ਉਛਾਲੇ ਮਾਰਦੇ ਹਨ। ਉਹ ਉਸਦੇ ਪਸਾਰੇ ਹੋਏ ਤਿੰਨਾਂ ਗੁਣਾਂ ਤੋਂ ਉਤਾਂਹ ਉਠ ਜਾਂਦੇ ਹਨ। ਪਰਮਪਦ ਨੂੰ ਪ੍ਰਾਪਤ ਹੁੰਦਾ ਹੈ। ਕਬੀਰ ਜੀ ਦਾ ਕਥਨ ਹੈ:

ਰਜ ਗੁਣ, ਤਮ ਗੁਣ, ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ।
ਚਉਥੇ ਪਦ ਕਉ ਜੋ ਨਰੁ ਚੀਨੈ ਤਿਨਹੀ ਪਰਮਪਦ ਪਾਇਆ।

ਬਹੁਤੇ ਤਾਮਸੀ ਗੁਣ ਵਾਲਾ ਮਨੁਖ ਗੁੱਸੇ, ਹੰਕਾਰ ਆਦਿ ਦੇ ਹਨੇਰੇ ਵਿੱਚ ਹੁੰਦਾ ਹੈ। ਪਰ

ਰਾਜਸੀ ਗੁਣਾਂ ਵਾਲੇ ਮਨੁੱਖ ਦੀਆਂ ਇਛਾਵਾਂ ਵਧਦੀਆਂ ਜਾਂਦੀਆਂ ਹਨ। ਉਹ ਇਕ ਸੁਖ ਨੂੰ ਛੂਹ ਕੇ ਅਗਲੇ ਸੁਖ ਦੀ ਲਾਲਸਾ ਕਰਦਾ ਹੈ। ਇਹ ਦੌੜ ਉਸਦੀ ਮੁਕਦੀ ਨਹੀਂ। ਪਰ ਅਸਲੀ ਸੁਖ ਮਿਲਦਾ ਹੈ ਸਤੋ ਗੁਣੀ ਬਿਰਤੀ ਵਾਲੇ ਨੂੰ, ਐਸਾ ਮਨੁਖ ਆਪਣੇ ਅੰਦਰ ਦੀ ਭਟਕਣਾ ਮੁਕਾ ਬੈਠਦਾ ਹੈ, ਉਹ ਸੰਸਾਰਕ ਟੰਟਿਆਂ ਵਿੱਚ ਨਹੀਂ ਪੈਂਦਾ। ਉਸ ਲਈ ਭਾਵੇਂ ਘਿਉ ਦਾ ਕੁੱਪਾ ਰੁੜ ਜਾਵੇ, ਮਨ ਡੋਲਦਾ ਨਹੀਂ। ਇਹਨਾਂ ਗੁਣਾਂ ਤੋਂ ਵੀ ਅਗਲੀ ਅਵਸਥਾ ਤੁਰੀਅ ਅਵਸਥਾ ਹੈ, ਚੌਥਾ ਪਦ ਤੇ ਸਭ ਤੋਂ ਉਤੇ ਪਰਦਪਦ। ਜਿਸ ਨੂੰ ਉਹੀ ਪਾ ਸਕਦਾ ਹੈ ਜਿਹੜਾ ਅਕਾਲ ਪੁਰਖ ਦੇ ਹੁਕਮ ਨੂੰ ਜਾਣ ਗਿਆ ਹੈ। ਜਿਸਨੇ ਹੁਕਮ ਨੂੰ ਨਹੀਂ ਜਾਣਿਆ ਉਸ ਬਾਰੇ ਗੁਰੂ ਅਮਰਦਾਸ ਜੀ ਸਿਰੀ ਰਾਗ ਵਿੱਚ ਲਿਖਦੇ ਹਨ।

ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ।
ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ।

ਸਤਿਗੁਰੂ ਨਾਨਕ ਜੀ ਦਾ ਉਪਦੇਸ਼ ਹੈ :

ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ।
ਖੋਟੇ ਠਵਰ ਨ ਪਾਇਨੀ ਰਲੇ ਜੂਠਨੇ।

ਹੁਕਮ ਦੀ ਸੋਝੀ ਮਨੁੱਖ ਨੂੰ ਹੀ ਆਉਣੀ ਹੈ ਕਿਉਂਕਿ ਇਹ ਚੇਤੰਨ ਪ੍ਰਾਣੀ ਹੈ। ਬਾਕੀ ਜੀਵਾਂ ਦੇ ਉਲਟ, ਆਪਣੀ ਬੁਧੀ ਅਨੁਸਾਰ ਕੁਦਰਤ ਦੇ ਪਦਾਰਥਾਂ ਨੂੰ ਭੰਨ-ਤੋੜ, ਰਿੰਨ-ਪੱਕਾ, ਬਣਾ-ਸੁਆਰ ਕੇ ਵਰਤ ਸਕਦਾ ਹੈ। ਪਰ ਬੁੱਧੀ ਦੀ ਸੀਮਾ ਹੈ। ਉਸ ਸੀਮਾ ਅੰਦਰ ਮਨੁਖ ਕਾਰਜ ਕਰਦਾ ਹੈ ਕੁਦਰਤ ਤਾਂ ਬੇਅੰਤ ਹੈ ਤੇ ਉਸ ਦੇ ਕਾਦਰ ਬਾਰੇ, ਅੰਤਰਆਤਮਾ ਦੇ ਅਨੁਭਵ ਦੇ ਅਧਾਰ ਤੇ ਅਨੁਮਾਨ ਲਾਇਆ ਜਾ ਸਕਦਾ ਹੈ ਕਿੱਡਾ ਕੁ ਬੇਅੰਤ ਹੈ। ਹਾਂ, ਹੁਕਮੀ ਬੰਦੇ ਨੂੰ ਇਹ ਮੰਨਣਾ ਔਖਾ ਨਹੀਂ ਲਗਦਾ ਕਿ ਸਾਰਾ ਪਸਾਰਾ ਓਸੇ ਅਕਾਲ ਪੁਰਖ ਦਾ ਪਸਰਿਆ ਹੈ। ਜੜ੍ਹ , ਚੇਤਨ ਸਭ ਉਸ ਦੇ ਬਣਾਏ ਹਨ। ਉਹੀ ਫੁਲਾਂ ਫਲਾਂ ਵਿੱਚ ਰਸ ਚੋ ਰਿਹਾ ਹੈ। ਉਹੀ ਉਹਨਾਂ ਦਾ ਰਸ ਮਾਣ ਰਿਹਾ ਹੈ।

ਉਹ ਆਪਣੇ ਹੁਕਮ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ, ਜੀਵ ਪੈਦਾ ਕਰਦਾ ਹੈ ਤੇ ਖੁਦ ਹੀ ਆਪਣੇ ਆਪ ਵਿੱਚ ਲੀਨ ਕਰ ਲੈਂਦਾ ਹੈ। ਸਾਰੇ ਜੀਅ-ਜੰਤ ਤੇ ਉਹਨਾਂ ਦੇ ਸੁਭਾ ਉਸ ਦੇ ਹੱਥ-ਵੱਸ ਹਨ। ਉਹ ਅਨਾਥਾਂ ਦਾ ਨਾਥ ਹੈ। ਜਿਸ ਨੂੰ ਉਹ ਬਚਾਉਣਾ ਚਾਹੇ ਉਸਨੂੰ ਕੋਈ ਨਹੀਂ ਮਾਰ ਸਕਦਾ ਕਿਉਂਕਿ ਉਸ ਨੂੰ ਭਾਵੇ ਤਾਂ ਸੁਆਸਾਂ ਬਿਨਾਂ ਵੀ ਜ਼ਿੰਦਾ ਰੱਖ ਸਕਦਾ ਹੈ। ਉਹ ਹੀ ਸਭ ਪ੍ਰਕਾਰ ਦੇ ਜੀਆਂ ਦੀ ਪਾਲਣਾ ਕਰਦਾ ਹੈ। ਉਹ ਗੁਣਾਂ ਦਾ ਖ਼ਜ਼ਾਨਾ ਹਰ ਥਾਂ ਹੈ।

ਉਸਦੇ ਹੁਕਮ ਨੂੰ ਆਪੇ ਹਰ ਕੋਈ ਨਹੀਂ ਬੁਝ ਸਕਦਾ। ਉਸਨੂੰ ਉਸਦੀ ਕਿਰਪਾ ਨਾਲ ਹੀ ਬੁਝਿਆ ਜਾ ਸਕਦਾ ਹੈ। ਬੁਝ ਵੀ ਗੁਰਮੁਖ ਸਕਦਾ ਹੈ। ਮਨੁੱਖ ਦਾ ਨਿਸ਼ਾਨਾ ਗੁਰਮੁਖ ਬਣਨਾ ਹੋਣਾ ਚਾਹੀਦਾ ਹੈ ਤਾਂਕਿ ਪ੍ਰਭੂ ਉਸਤੇ ਕਿਰਪਾ ਕਰੀ ਰੱਖੇ।

ਪ੍ਰਮਾਤਮਾ ਦੇ ਹੁਕਮ ਨੂੰ ਬੁਝਣ ਲਈ ਤਿੰਨ ਸਾਧਨ ਹਨ।

ਪਹਿਲਾ ਸਾਧਨ ਹੈ ਉਸਨੂੰ ਭਾਉਣਾ। ਜੋ ਉਸ ਭਾਵੇ ਉਹੀ ਚੰਗਾ ਹੈ। ਇਹ ਉਸ ਦੀ ਦਾਤ ਹੈ। ਉਹ ਦਾਤਾਰ ਆਪੇ ਦਾਤ ਦੇਂਦਾ ਹੈ ਫਿਰ ਮਨ ਚਿੰਦਿਆਂ ਫਲ ਪ੍ਰਾਪਤ ਹੁੰਦਾ ਹੈ। ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ:

ਹੁਕਮਿ ਮੰਨਿਐ ਹੋਵੈ ਪਰਵਾਣੁ
ਤਾ ਖਸਮੈ ਕਾ ਮਹਲੁ ਪਾਇਸੀ।
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ

ਸੋ ਫਲੁ ਪਾਇਸੀ।
ਤਾ ਦਰਗਹ ਪੈਦਾ ਜਾਇਸੀ।

ਹੁਕਮ ਬੁਝਣ ਦਾ ਦੂਜਾ ਸਾਧਨ ਹੈ ਨਾਮ-ਬਾਣੀ। ਗੁਰੂ ਨਾਨਕ ਦੇਵ ਜੀ ਨੇ ਨਾਮ ਨੂੰ ਹੀ ਹੁਕਮ ਆਖਿਆ ਹੈ। ਜਿਨਾਂ ਅੰਦਰ ਨਾਮ ਵੱਸਿਆ ਹੈ ਉਹਨਾਂ ਨੂੰ ਹੀ ਉਸਨੇ ਹੁਕਮ ਮਨਾਇਆ ਹੈ। ਨਾਮ ਦੇ ਅਭਿਆਸੀ ਸਦਾ ਈਸ਼ਵਰ ਦੇ ਗੁਣ ਗਾਉਂਦੇ ਹਨ।

ਤੀਜਾ ਸਾਧਨ ਹੈ ਸਤਿਗੁਰੂ।

ਨਾਨਕ ਸਤਿਗੁਰ ਮਿਲਿਐ
ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ- ਮਹਲਾ ੩

ਸਤਿਗੁਰੂ ਦਾ ਉਪਦੇਸ਼ ਸੁਣਕੇ, ਉਸਦਾ ਬਚਨ ਮੰਨਕੇ ਤੇ ਉਸ ਦੀ ਆਗਿਆ ਵਿਚ ਰਹਿ ਕੇ ਮਨੁੱਖ ਹੁਕਮ ਨੂੰ ਪਛਾਣਨ ਜੋਗਾ ਹੋ ਜਾਂਦਾ ਹੈ। ਉਹਨੂੰ ਹਾਨ ਲਾਭ ਦੀ ਪ੍ਰਵਾਹ ਨਹੀਂ ਰਹਿੰਦੀ। ਉਸਨੂੰ ਮੌਤ ਦਾ ਭੈ ਨਹੀਂ ਲਗਦਾ। ਉਸਦੇ ਅੰਦਰ ਦੇ ਭਰਮ ਮਿਟ ਜਾਂਦੇ ਹਨ। ਉਹ ਸੁਖੀ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ।

ਆਪ ਨਸੀਹਤ ਦੇਂਦੇ ਹਨ:

ਮਨ ਕੀ ਮਤਿ ਤਿਆਗਹੁ ਹਰਿ ਜਨ
ਹੁਕਮੁ ਬੂਝ ਸੁਖੁ ਪਾਈਐ ਰੇ।
ਜੋ ਪ੍ਰਭ ਕਰੈ ਸੋਈ ਭਲ ਮਾਨਹੁ
ਸੁਖਿ ਦੁਖਿ ਓਹੀ ਧਿਆਈਐ ਰੇ। (ਮਹਲਾ-੫)

ਪ੍ਰਭੂ ਦੇ ਕੀਤੇ ਨੂੰ ਭਲਾ ਕਰਕੇ ਉਹ ਹੀ ਮੰਨ ਸਕਦਾ ਹੈ ਜੋ ਉਸ ਦਾ ਹੁਕਮ ਮੰਨਦਾ ਹੈ। ਜਦੋਂ ਹੁਕਮ ਮੰਨਣ ਦੀ ਅਵਸਥਾ ਵਿੱਚ ਪਹੁੰਚ ਜਾਈਏ ਤਾਂ ਪਰਮਪਦ ਪ੍ਰਾਪਤ ਕਰ ਲਈਦਾ ਹੈ।

# ਹਮਾਰਾ ਧੜਾ

ਪੰਜਾਬੀ ਦਾ ਅਖਾਣ ਹੈ, 'ਧਰਮ ਨਾਲੋਂ ਧੜਾ ਪਿਆਰਾ ਹੁੰਦਾ ਹੈ'। ਮਨੁਖ ਜਦੋਂ ਧੜੇਬੰਦੀ ਵਿੱਚ ਪੈ ਜਾਂਦਾ ਹੈ ਤਾਂ ਸੱਚ-ਝੂਠ, ਚੰਗਾ-ਮੰਦਾ, ਬੁਰਾ-ਭੱਲਾ ਕੁਝ ਨਹੀਂ ਸੋਚਦਾ। ਬਸ! ਜਿਹੜੀ ਉਸਦੇ ਧੜੇ ਦੀ ਗਲ ਹੋਵੇ ਓਸੇ ਨੂੰ ਠੀਕ ਮੰਨ ਕੇ ਅਮਲ ਕਰਦਾ ਹੈ। ਇੱਕ ਵਾਰ ਇੱਕ ਵਿਅਕਤੀ, ਦੂਜੇ ਨਾਲ ਗਲੀਂ ਲੱਗਾ ਹੋਇਆ ਸੀ। ਪਹਿਲੇ ਵਿਅਕਤੀ ਦੇ ਪੱਖ ਦੇ ਬੰਦੇ ਕਿਸੇ ਹੋਰ ਵਿਅਕਤੀ ਨੂੰ ਧੌਲ-ਧਫਾ ਕਰਦੇ ਆ ਰਹੇ ਸਨ। ਪਹਿਲਾ ਵਿਅਕਤੀ ਗਲਾਂ ਵਿੱਚੇ ਛੱਡ ਕੇ ਗਿਆ ਅਤੇ ਮਾਰ ਖਾ ਰਹੇ ਵਿਅਕਤੀ ਨੂੰ ਦੋ ਲਾ ਆਇਆ।

"ਉਸ ਦਾ ਕਸੂਰ?"

"ਮੈਨੂੰ ਕੀ ਪਤਾ, ਕੋਈ ਤਾਂ ਹੋਊਗਾ ਮੇਰੇ ਨਾਲ ਦੇ ਐਵੇਂ ਤਾਂ ਨਹੀਂ ਸਨ ਉਸਨੂੰ ਮਾਰ ਰਹੇ।" ਉਸ ਨੇ ਪੁੱਛ ਦਾ ਉੱਤਰ ਦਿੱਤਾ।

ਆਪਣੇ ਧੜੇ ਦਾ ਵਿਅਕਤੀ ਗ਼ਲਤ ਵੀ ਸਹੀ ਲਗਦਾ ਹੈ, ਤੇ ਦੂਜੇ ਦੇ ਧੜੇ ਦਾ ਸਹੀ ਵੀ ਗ਼ਲਤ। ਧੜੇਬੰਦੀ ਦਾ ਮੁੱਢ ਮੂਲ ਹੀ ਆਪਣੇ ਪਰਾਏ ਦੀ ਸੋਚ ਹੈ।

ਧੜੇਬੰਦੀ ਦੇ ਮੁੱਢ ਮੂਲ ਵਿਚ ਅਹਿਮ ਦਾ ਵਾਸ ਹੁੰਦਾ ਹੈ ਨਹੀਂ ਤਾਂ ਇਕੋ ਜਮਾਤ ਦੇ ਬੰਦੇ ਆਪਣੇ ਆਪ ਨੂੰ ਵੱਖ ਵੱਖ ਧੜਿਆਂ ਵਿੱਚ ਨਾ ਵੰਡਣ। ਬੀਤੇ ਦੇ ਸਫ਼ਿਆਂ ਵਿੱਚ ਬਹੁਤ ਸਾਰੇ ਐਸੇ ਮਨੁੱਖਾਂ ਦਾ ਚਿਹਰਾ ਮੁਹਰਾ ਨਜ਼ਰ ਆਉਂਦਾ ਹੈ ਜਿਹੜੇ ਇਕੋ ਰੰਗ, ਨਸਲ, ਪਰਵਾਰ ਦੇ ਹੁੰਦੇ ਹੋਏ, ਇੱਕੋ ਭਾਸ਼ਾ ਭਾਸ਼ੀ ਹੁੰਦੇ ਹੋਏ, ਇੱਕੋ ਧਰਮ, ਮਜ਼ਬ, ਦੀਨ ਇਮਾਨ ਨੂੰ ਮੰਨਣ ਵਾਲੇ ਹੋਣ ਦੇ ਬਾਵਜੂਦ ਸਾਂਝਾਂ ਤੋੜ ਬਹਿੰਦੇ ਹਨ। ਇਸ ਵਿੱਚ ਕਸੂਰ ਆਪਣੇ ਰਾਹਨੁਮਾ ਤੋਂ ਬਾਗ਼ੀ ਹੋਣ ਵਾਲੇ ਦਾ ਹੁੰਦਾ ਹੈ। ਅਤੇ ਇਸ ਭਾਵਨਾ ਦੇ ਪਿੱਛੇ ਕੰਮ ਕਰਦੀ ਹੈ ਹਉਮੈ। ਮਨ ਵਿੱਚ ਦ੍ਰਿੜ ਨਿਸਚਾ ਹੋ ਜਾਂਦਾ ਹੈ ਕਿ ਮੈਂ ਆਪਣੇ ਆਗੂ ਨਾਲੋਂ ਸਿਆਣਾ ਹਾਂ, ਅਗਵਾਈ ਕਰਨ ਦੇ ਸਮਰੱਥ ਹਾਂ ਤੇ ਲੋਕਾਂ ਵਿੱਚ ਵਧ ਮਕਬੂਲ ਹਾਂ। ਜਿਸ ਦੇ ਸਿੱਟੇ ਵਜੋਂ ਐਸਾ ਵਿਅਕਤੀ ਪਹਿਲਾਂ ਤਾਂ ਆਪਣੇ ਅੰਦਰ ਵਿਸ਼ ਘੋਲਦਾ ਰਹਿੰਦਾ ਹੈ ਫਿਰ ਜੋੜ ਤੋੜ ਵਿੱਚ ਪੈ ਜਾਂਦਾ ਹੈ ਅਤੇ ਅੰਤ ਵਿਚ ਆਪਣਾ ਧੜਾ ਕਾਇਮ ਕਰਦਾ ਹੈ ਇੰਜ ਨਵੇਂ ਨਵੇਂ ਦਲਾਂ, ਪਾਰਟੀਆਂ, ਗਰੁਪਾਂ ਆਦਿ ਦੀ ਗਿਣਤੀ ਵਧਦੀ ਜਾਂਦੀ ਹੈ ਅਤੇ ਉਹ ਮੁਖ ਧਾਰਾ ਤੋਂ ਦੂਰ ਹੁੰਦੇ ਜਾਂਦੇ ਹਨ। ਇਹਨਾਂ ਵਿਚੋਂ ਗ਼ਲਤ ਧੜੇ ਸਚਾਈ ਦੇ ਰਾਹ ਤੇ ਚਲਣ ਵਾਲਿਆਂ ਤੋਂ ਵੱਡੇ ਵੀ ਹੋ ਸਕਦੇ ਹਨ। ਇਹਨਾਂ ਧੜਿਆਂ ਦੇ ਆਗੂਆਂ ਦੀ ਹਉਮੈ, ਹੰਕਾਰ, ਜ਼ਿਦ, ਆਕੜ ਦੁਨੀਆਂ ਨੂੰ ਕਈ ਵਾਰ ਤਬਾਹੀ ਦੇ ਕਗਾਰ ਤੱਕ ਪਹੁੰਚਾ ਦੇਂਦੇ ਹਨ।

ਸਾਡੇ ਸਾਹਮਣੇ ਮਹਾਂਭਾਰਤ ਦੀ ਉਦਾਹਰਨ ਹੈ। ਕੌਰਵਾਂ ਨੇ ਪਾਂਡਵਾਂ ਦਾ ਹੱਕ ਮਾਰੀ ਰੱਖਿਆ। ਉਹਨਾਂ ਨੂੰ ਜ਼ਲੀਲ ਕਰਨ ਤੇ ਜਾਨੋਂ ਜਹਾਨੋਂ ਖ਼ਤਮ ਕਰਨ ਲਈ ਹਥ ਕੰਡਾ ਅਪਣਾਇਆ। ਕਿਸੇ ਨਰ ਦੇ ਆਖੇ ਕੀਹ ਲਗਨਾ ਸੀ ਇਸ ਦੀ ਸਿੱਖਿਆ ਨੂੰ ਵੀ ਹੇਚ ਜਾਤਾ, ਵਿਨਾਸ਼ ਕਾਲੇ ਵਿਪਰੀਤ ਬੁੱਧੀ। ਭਗਵਾਨ ਸ੍ਰੀ ਕ੍ਰਿਸ਼ਨ ਨੇ ਹਰ ਸੰਭਵ ਕੋਸ਼ਸ਼ ਕੀਤੀ, ਯੁਧ ਨੂੰ ਟਾਲਣ ਦੀ ਪਰ ਧੜੇ ਨੇ

ਧਰਮ ਦੇ ਰਾਹ ਚਲਣ ਹੀ ਨਹੀਂ ਦਿੱਤਾ। ਸਿਟਾ ਇਹ ਨਿਕਲਿਆ ਕਿ ੧੮ ਖੂਹਣੀ (ਇੱਕ ਖੂਹਣੀ ਵਿੱਚ। ੨੧੮੭੦ ਹਾਥੀ, ੨੧੮੭੦ ਰੱਥ, ੬੫੬੧੦ ਘੋੜੇ ਅਤੇ ੧੦੯੩੫੦ ਪੈਦਲ ਕੁਲ ੨੧੮੭੦੦ ਦੀ ਗਿਣਤੀ) ਫ਼ੌਜ ਤਬਾਹ ਹੋ ਗਈ। ਇਸ ਤੋਂ ਪਹਿਲਾਂ ਯੁਗ ਵਿੱਚ ਲੰਕਾਗੜ੍ਹ ਢਹਿਣ ਵੇਲੇ ਵੀ ਨੁਕਸਾਨ ਕੋਈ ਘੱਟ ਨਹੀਂ ਹੋਇਆ ਅਤੇ ਜਿੱਤ ਸਦਾ ਧਰਮ ਦੀ, ਨਿਆਂਕਾਰੀ ਤੇ ਸੱਚੇ ਸੁੱਚੇ ਧੱੜੇ ਦੀ ਹੋਈ, ਨਾਰਾਇਣ ਦੀ ਹੋਈ। ਜਿਹੜਾ ਮਾਤ ਲੋਕ ਵਿੱਚ ਚੋਜ ਕਰਨ ਲਈ ਭਗਵਾਨ ਰਾਮ ਜਾਂ ਭਗਵਾਨ ਕ੍ਰਿਸ਼ਨ ਦੇ ਜਾਮੇ ਵਿੱਚ ਅਵਤਾਰਿਤ ਹੋਇਆ ਸੀ।

ਉਹੀ ਨਾਰਾਇਣ ਚੌਥੇ ਪਾਤਸ਼ਾਹ ਸਤਿਗੁਰੂ ਰਾਮ ਦਾਸ ਦੇ ਜਾਮੇ ਵਿਚ ਪ੍ਰਗਟ ਹੋਇਆ ਤਾਂ ਧੜੇ ਬੰਦੀ ਬਾਰੇ ਉਹਨਾਂ ਨੇ ਗ਼ਲਤ ਪਖ ਛੱਡ ਕੇ ਸਹੀ ਦ੍ਰਿਸ਼ਟੀ ਕੋਣ ਤੇ ਪੱਖ ਅਪਣਾਉਣ ਦਾ ਉਪਦੇਸ਼ ਦਿੱਤਾ। ਉਹਨਾਂ ਨੇ ਆਸਾ ਰਾਗ ਦੇ ਇੱਕ ਸ਼ਬਦ ਵਿਚ ਉਚਰਿਆ ਕਿ ਕੋਈ ਆਪਣੇ ਮਿੱਤਰਾਂ ਭਰਾਵਾਂ, ਕੁੜਮਾਂ ਆਦਿ ਰਿਸ਼ਤੇਦਾਰਾਂ ਨਾਲ ਧੜਾ ਕਾਇਮ ਕਰਦਾ ਹੈ। ਕੋਈ ਅਪਾਣੇ ਸੁਆਰਥ ਲਈ ਰਾਜਨੀਤਕ ਤਾਕਤ ਦੇ ਮਾਲਕ ਚੌਧਰੀਆਂ ਨਾਲ ਧੜੇ ਜੋੜਦੇ ਹਨ। ਪਰ ਉਹ ਸਭ ਖੁੱਦ ਚਲਣਹਾਰ ਹਨ। ਇਹ ਧੜੇ ਮੋਹ-ਮਾਇਆ ਦਾ ਪਸਾਰਾ ਹੈ। ਮੂਰਖ ਲੋਕ ਮੋਹ ਮਾਇਆ ਲਈ ਲੜਦੇ ਹਨ ਉਹਨਾਂ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਘਰ ਕਰ ਜਾਂਦੇ ਹਨ।

ਉਂਜ ਵੀ ਸਭ ਸੁਆਰਥੀ, ਸੁਆਦਾਂ, ਲੜਾਈ ਝਗੜਿਆਂ ਦਾ ਮੁੱਢ ਮੂਲ ਇਹ ਪੰਜ ਵਿਕਾਰ ਹੀ ਹਨ।

ਸਹ਼ੀ ਧੜਾ ਕਿਹੜਾ ਹੈ ਬਾਰੇ ਆਪ ਨੇ ਲਿਖਿਆ ਹੈ,

ਹਮਾਰਾ ਧੜਾ ਹਰਿ ਰਹਿਆ ਸਮਾਈ।
ਹਮਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਂਕ।
ਮੈ ਹਰ ਬਿਨੁ ਪਖੁ ਧੜਾ ਅਵਰੁ ਨਾ ਕੋਈ
ਹਉ ਹਰਿ ਗੁਣ ਗਾਵਾ ਅਸੰਖ ਅਨੇਕ। (ਮਹਲਾ-੪)

ਉਸ ਅਕਾਲ ਪੁਰਖ ਦੇ ਧੜੇ ਨੂੰ ਇਸ ਕਰਕੇ ਅਪਣਾਇਆ ਗਿਆ ਹੈ ਕਿ ਉਹ ਅਧਰਮ ਦਾ ਨਹੀਂ ਧਰਮ ਦਾ ਧੜਾ ਹੈ, ਛਲ ਫਰੇਬ ਕਪਟ ਨਾਲ ਜਿੱਤ ਹਾਰ ਦਾ ਫੈਸਲਾ ਕਰਨ ਵਾਲਾ ਤੇ ਕਿਸੇ ਸੁਆਰਥ ਨਾਲ ਜੁੜਿਆ ਧੜਾ ਨਹੀਂ ਸਗੋਂ ਪਰਮੇਸ਼ਰ ਦੇ ਨਾਂ ਵਾਲਾ ਧੜਾ ਹੈ ਜਿਸ ਨਾਲ ਸਾਰਾ ਜਗਤ ਜਿਤਿਆ ਜਾ ਸਕਦਾ ਹੈ।

ਜਨ ਨਾਨਕ ਦਾ ਹਰਿ ਧੜਾ ਧਰਮੁ
ਸਭਿ ਸ੍ਰਿਸਟਿ ਜਿਣਿ ਆਵੈ।

ਅਜ ਵੀ ਪਹਿਰੇ ਦਾ ਮਾਲਕ ਸਤਿਗੁਰੂ 'ਗੁਰ ਪਰਮੇਸਰੁ ਪਾਰਬ੍ਰਹਮ ਹੈ।' ਸੋ ਉਹਨਾਂ ਦਾ ਉਪਦੇਸ਼ ਮੰਨਣ ਵਿੱਚ ਹੀ ਸੁਖ ਹੈ।

# ਮਨ ਜੀਤੇ ਜਗੁ ਜੀਤਿਆ

ਮਨੁੱਖ ਆਪਣੇ ਅੰਦਰ ਸੁਖ-ਸੁਵਿਧਾਵਾਂ ਅਤੇ ਐਸ਼-ਆਰਾਮ ਦੀਆਂ ਬਿਰਤੀਆਂ ਪਾਲੀ ਬੈਠਾ ਹੈ। ਉਸਦਾ ਜੀਅ ਕਰਦਾ ਹੈ ਉਹ ਸਾਧਨ-ਸੰਪੰਨ, ਸੱਤਾ-ਸੰਪੰਨ ਅਤੇ ਸ਼ੋਭਾ-ਸੰਪੰਨ ਵਿਅਕਤੀ ਹੋਵੇ। ਉਸਦਾ ਜੀਅ ਕਰਦਾ ਹੈ ਉਹ ਹਿਮਾਲਿਆ ਪਰਬਤ ਦੀ ਟੀਸੀ ਵਾਂਗ ਸਭ ਤੋਂ ਉੱਚਾ ਹੋਵੇ। ਸੰਸਾਰ ਵਿਚ ਉਸਦੀ ਜੈ ਜੈਕਾਰ ਹੋਵੇ। ਉਸ ਜਿੱਡਾ ਵੱਡਾ ਕੋਈ ਧਨੀ ਨਾ ਹੋਵੇ, ਕੋਈ ਵਿਦਵਾਨ ਨਾ ਹੋਵੇ ਜਾਂ ਕੋਈ ਗੁਣੀ ਗਿਆਨੀ ਨਾ ਹੋਵੇ। ਭਾਵ ਸੰਸਾਰ ਵਿੱਚ ਹਰ ਤਰ੍ਹਾਂ ਦੀਆਂ ਸ਼ਕਤੀਆਂ ਦੇ ਮਾਲਕ ਉਸਦੇ ਪਾਣੀਹਾਰ ਹੋਣ। ਉਹ ਹਰ ਪੱਖ ਤੋਂ ਜਗ ਨੂੰ ਜਿੱਤ ਲਵੇ।

ਇਸ ਲਈ ਮਨੁੱਖ ਕਿੰਨੀ ਕੁ ਮਿਹਨਤ ਕਰ ਸਕਦਾ ਹੈ ! ਇਕੋ ਵੇਲੇ ਉਹ ਧਨ ਕਮਾਉਣ ਲਈ ਭੱਜ ਨਸ ਕਰੇ, ਰਾਜ ਸੱਤਾ ਹਾਸਲ ਕਰਨ ਲਈ ਜੰਗ-ਯੁਧ ਕਰੇ ਜਾਂ ਮਤਦਾਤਾਵਾਂ ਨੂੰ ਆਪਣੇ ਅਨੁਸਾਰ ਮਤਦਾਨ ਕਰਨ ਜੋਗਾ ਕਰੇ, ਸਿਰੜ ਸਿਦਕ ਤੇ ਮਿਹਨਤ ਨਾਲ ਵਿੱਦਿਆ ਗ੍ਰਹਿਣ ਕਰੇ। ਲਗਨ, ਇਕਾਗਰਤਾ ਤੇ ਹਨ ਨਾਲ ਤਪ ਸਾਧਨਾ ਕਰੇ। ਆਖਰ ਕਿਤੇ ਆ ਕੇ ਤਾਂ ਉਸਦਾ ਆਪਣਾ ਆਪ ਜਵਾਬ ਦੇ ਹੀ ਜਾਏਗਾ ਨਾ ਅਤੇ ਉਸਦੀ ਸੰਸਾਰ ਨੂੰ ਜਿੱਤਣ ਦੀ ਪ੍ਰਬਲ ਇੱਛਾ ਅਧੂਰੀ ਰਹਿ ਹੀ ਜਾਏਗੀ ਨਾ। ਇਸ ਭਾਜੜ ਦੀ ਥਾਂ ਤੇ ਜੇ ਹੋਰ ਰਸਤਾ ਅਪਨਾ ਲਿਆ ਜਾਏ ਤਾਂ ਮਨੁੱਖ ਜਗ ਜਿੱਤ ਸਕਦਾ ਹੈ। ਉਹ ਰਸਤਾ ਹੈ ਆਪਣੇ ਮਨ ਨੂੰ ਜਿੱਤਣ ਦਾ। ਭਗਤ ਕਬੀਰ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ :

ਮਨੁ ਜੀਤੇ ਜਗੁ ਜੀਤਿਆ।
ਜਾਂ ਤੇ ਬਿਖਿਆ ਤੇ ਹੋਇ ਉਦਾਸੁ।

ਸਤਿਗੁਰੂ ਨਾਨਕ ਦੇਵ ਜੀ ਨੇ ਵੀ ਇਹੀ ਨੀਤੀ ਰੂਪ ਸਿੱਖਿਆ ਦਿੱਤੀ ਹੈ ਕਿ ਮਨਿ ਜੀਤੈ ਜਗੁ ਜੀਤੁ। ਜੋ ਸੰਸਾਰ ਨੂੰ ਜਿੱਤਣ ਦਾ ਇੱਕ ਸਾਧਨ ਜੋ ਸ੍ਰੀ ਸਤਿਗੁਰੂ ਜੀ ਅਤੇ ਭਗਤ ਜੀ ਨੇ ਦੱਸਿਆ ਹੈ ਉਹ ਜੱਗ ਨੂੰ ਜਿਤਣ ਲਈ ਢੰਗ ਹੈ ਮਨ ਨੂੰ ਜਿੱਤਣ ਦਾ। ਮਨ ਨੂੰ ਜਿੱਤਣ ਵਾਸਤੇ ਮਨੁੱਖ ਦੀ ਸੋਚ ਨੂੰ ਬਾਹਰ ਮੁਖੀ ਹੋ ਕੇ ਪਸਰਨ-ਖਿਲਰਨ ਦੀ ਲੋੜ ਨਹੀਂ ਸਗੋਂ ਆਪਣੇ ਗਿਰੀਵਾਨ ਮਹਿ ਦੇਖਣ ਵਾਸਤੇ ਸੁੰਗੜਨ ਤੇ ਇਕਾਗਰ ਹੋਣ ਦੀ ਲੋੜ ਹੈ।

ਸੰਸਾਰ ਤਾਂ ਸਾਨੂੰ ਪਤਾ ਹੈ ਕਿ ਇਹ ਜੋ ਦਿਸਦਾ ਹੈ ਇਹ ਸੰਸਾਰ ਹੈ, ਜਗਤ ਹੈ। ਭਾਵੇਂ ਇਹ ਇੱਕ ਨੂੰ ਦਿਸਦਾ ਹੈ ਭਾਵੇਂ ਦੂਸਰੇ ਨੂੰ। ਇਹ ਵੱਖਰੀ ਗੱਲ ਹੈ ਕਿ ਇਸ ਨੂੰ ਵੇਖਣ ਲਈ ਹਰ ਇੱਕ ਦੀ ਦ੍ਰਿਸ਼ਟੀ ਵੱਖਰੀ ਵੱਖਰੀ ਹੈ। ਕੋਈ ਇਸਨੂੰ ਵਿਸ਼ ਭਰਿਆ ਵਿਸ਼ਵ ਸਮਝਦੇ ਹਨ ਕੋਈ ਇਸਨੂੰ ਹਰੀ ਦਾ ਰੂਪ। ਫ਼ਰਕ ਦ੍ਰਿਸ਼ਟੀ ਤੇ ਬੌਧਿਕ ਪੱਧਰ ਦਾ ਹੈ।

ਪਰ ਮਨ ਕੀ ਹੈ? ਇਸ ਬਾਰੇ ਵਿਦਵਾਨਾਂ ਦੀ ਰਾਏ ਵੱਖਰੀ ਵੱਖਰੀ ਹੈ। ਕੋਈ ਇਸ ਨੂੰ ਸਾਰੀਆਂ ਦਿਮਾਗੀ ਤਾਕਤਾਂ ਤੇ ਗਿਆਨ ਸ਼ਕਤੀਆਂ ਸਮਝਦਾ ਹੈ, ਕੋਈ ਆਤਮਾ ਅਤੇ ਇੰਦ੍ਰੀਆਂ ਵਿਚਕਾਰ ਇੱਕ ਚੇਤਨ ਸੱਤਾ ਦਾ ਰੂਪ ਜਿਹਾ, ਇਕ ਬਿਰਤੀ। ਕੋਈ ਇਸਨੂੰ ਆਤਮਾ ਤੋਂ ਅੱਗੇ ਆਤਮਾ ਦਾ ਹੀ ਇਕ ਮੁਨੀਮ ਸਮਝਦਾ ਹੈ। ਕੋਈ ਮਨ ਨੂੰ ਅਕਾਲ ਪੁਰਖ ਦਾ ਟਿਕਾਣਾ ਸਮਝਦਾ ਹੈ। ਕੋਈ

ਮਨ ਨੂੰ ਬੁਧੀ ਸਮਝਦਾ ਹੈ। ਪਰ ਕੋਈ ਬੁਧੀ ਨੂੰ ਵਿਵੇਚਨਾ ਕਰਨ ਵਾਲੀ ਅਤੇ ਮਨ ਨੂੰ ਪਿਆਰ ਕਰਨ ਵਾਲਾ ਸਮਝਦਾ ਹੈ।

ਉਂਜ ਮਨ ਦਾ ਅਰਥ ਸਰੀਰ ਵੀ ਲਿਆ ਗਿਆ ਹੈ ਤੇ ਕਈ ਕੁਝ ਹੋਰ। ਸ਼ਾਸਤਰਾਂ ਵਿੱਚ ਮਨ ਦੀ ਭਰਪੂਰ ਵਿਆਖਿਆ ਕੀਤੀ ਗਈ ਹੈ। ਬੁਧ ਮਤ ਵਿੱਚ ਇਸਨੂੰ ਛੇਵੀਂ ਇੰਦਰੀ ਮੰਨਿਆ ਗਿਆ ਹੈ। ਅੱਥਰਵਵੇਦ ਵਿੱਚ ਵੀ ਮਨ ਦੀ ਇਹੀ ਥਾਂ ਹੈ।

ਭਾਰਤੀ ਫਿਲਾਸਫੀ ਵਿੱਚ ਮਨ ਨੂੰ ਆਤਮਾ ਤੋਂ ਵੱਖਰਾ ਰੱਖਿਆ ਗਿਆ ਹੈ।

ਇੱਕ ਵਿਚਾਰ ਅਨੁਸਾਰ ਸੰਕਲਪ, ਵਿਕਲਪ, ਸਮਝ, ਸੂਝ, ਸਿਆਣਪ, ਇੱਛਾ, ਵਿਚਾਰ, ਅੰਤਹਕਰਣ ਆਦਿ ਸਾਰੇ ਮਨ ਵਿਚ ਆ ਜਾਂਦੇ ਹਨ। ਮਨ ਇਕ ਪਾਸੇ ਗਿਆਨ ਇੰਦ੍ਰੀਆਂ ਰਾਹੀਂ ਸਾਰੇ ਦਿਸਦੇ ਜਗਤ ਦੇ ਗਿਆਨ ਨੂੰ ਆਪਣੇ ਵਿਚ ਲੈਂਦਾ ਹੈ। ਇਹਨਾਂ ਵਲ ਖਿੱਚਿਆ ਜਾਂਦਾ ਹੈ। ਸੰਸਾਰਕ ਪਦਾਰਥਾਂ ਤੇ ਭੋਗਾਂ ਵਲ ਰੁਖ ਕਰਦਾ ਹੈ। ਜੇ ਉਹ ਸੁਖ ਨਹੀਂ ਮਿਲਦੇ ਤਾਂ ਦੁਖੀ ਹੁੰਦਾ ਹੈ। ਜੇ ਸੁਖ ਮਿਲ ਜਾਂਦੇ ਹਨ ਤਾਂ ਸੁਖੀ ਹੁੰਦਾ ਹੈ।

ਮਨ ਪਾਰੇ ਵਾਂਗ ਹੈ, ਟਿੱਕਦਾ ਨਹੀਂ, ਚਲਾਇਮਾਨ ਹੈ। ਉਹ ਪੰਖੀ ਵਾਂਗ ਦਸਾਂ ਦਿਸ਼ਾਵਾਂ ਨੂੰ ਭਟਕਦਾ ਫਿਰਦਾ ਹੈ। ਮਨ ਨੂੰ ਭਟਕਾਉਣ ਵਾਲੀ ਹਉਮੈ ਹੈ ਜੋ ਇਸ ਵਾਸਤੇ ਨਾਮੁਰਾਦ ਬਿਮਾਰੀ ਹੈ। ਕਬੀਰ ਜੀ ਮਨ ਵਾਸਤੇ ਤੇ ਮਨ ਨੂੰ ਸਮਝਾਉਣ ਵਾਸਤੇ ਮਿਸਾਲ ਦੇਂਦੇ ਹਨ ਕਿ ਇਹ ਮਨ ਹਾਥੀ ਵਰਗਾ ਹੈ, ਹਾਥੀ ਵਾਂਗ ਹੀ ਇਸ ਅੰਦਰ ਮਸਤੀ ਹੈ। ਹੰਕਾਰ ਹੈ –

ਤੀਜੇ ਪਾਤਸ਼ਾਹ ਵੀ ਇਸ ਦੇ ਹੰਕਾਰ ਬਾਰੇ ਲਿਖਦੇ ਹਨ :

ਮਨ ਤੂੰ ਗਾਰਬਿ ਅਟਿਆ, ਗਾਰਬਿ ਲਦਿਆ ਜਾਹਿ।

ਇਸ ਹੰਕਾਰ ਨਾਲ ਮਨ ਅੰਦਰ ਕ੍ਰੋਧ ਵੀ ਹੈ ਇਸ ਤੋਂ ਬਿਨਾਂ ਮਨ ਚੰਚਲ ਹੈ। ਇਸ ਅੰਦਰ ਤ੍ਰਿਸ਼ਨਾ ਹੈ ਜਿਸ ਕਰਕੇ ਮਨ ਕਾਬੂ ਨਹੀਂ ਆਉਂਦਾ। ਨੌਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਆਪਣੀ ਬਾਣੀ ਵਿੱਚ ਲਿਖਦੇ ਹਨ :

ਸਾਧੋ ਇਹੁ ਮਨੁ ਗਹਿਓ ਨ ਜਾਈ
ਚੰਚਲ ਤ੍ਰਿਸ਼ਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ॥

ਗੁਰੂ ਨਾਨਕ ਦੇਵ ਜੀ ਨੇ ਤਾਂ ਜਿਸਦਾ ਮਨ ਟਿਕਦਾ ਨਹੀਂ ਉਸਨੂੰ ਨਰਕ ਵਿੱਚ ਪੈਣਾ ਵੀ ਲਿਖਿਆ ਹੈ।

ਮਨ ਕਠੋਰ ਹੈ। ਨਾ ਉਹ ਕਿਸੇ ਦੇ ਆਖਿਆਂ ਪਤੀਜਦਾ ਹੈ ਨਾ ਉਹ ਕਿਸੇ ਦੀ ਗੱਲ ਮੰਨਦਾ ਹੈ। ਸੰਸਾਰਕ ਬਿਰਤੀ ਵਾਲਾ ਮਨ ਜੂਠਾ ਹੈ। ਜਦੋਂ ਮਨ ਜੂਠਾ ਹੁੰਦਾ ਹੈ ਉਦੋਂ ਤਨ ਵੀ ਜੂਠਾ ਹੋ ਜਾਂਦਾ ਹੈ। ਭਾਵ ਜਦੋਂ ਇਹ ਸੱਚੇ ਸਾਹਿਬ ਬਾਰੇ ਵਿਚਾਰ ਨਹੀਂ ਕਰਦਾ ਤਾਂ ਉਹ ਕਿਸੇ ਤਰ੍ਹਾਂ ਦੀ ਵੀ ਸੱਚੀ-ਸੁੱਚੀ ਗੱਲ ਨਹੀਂ ਕਰਦਾ :

– ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ
ਮੁਖਿ ਝੂਠੈ ਝੂਠੁ ਬੋਲਣਾ ਕਿਉਕਰ ਸੂਚਾ ਹੋਇ। – ਮਹਲਾ ੧

ਹਾਲਾਂਕਿ ਮਨ ਦੀਆਂ ਦੋਵੇਂ ਹੀ ਅਵਸਥਾਵਾਂ ਹਨ ਜੋ ਇੱਕ ਪਾਸੇ ਮਨ ਲਈ ਇੰਦਰੀਆਂ ਰਾਹੀਂ ਸੰਸਾਰਕ ਭੋਗਾਂ ਦੇ ਭੋਗ ਹਨ, ਉਹਨਾਂ ਲਈ ਭਟਕਦਾ ਹੈ ਤਾਂ ਦੂਜੇ ਪਾਸੇ ਜਦੋਂ ਉਹ ਆਪਣੀ ਲਿਵ ਦਵਾਰਾ ਪਰਮਾਤਮਾ ਨਾਲ ਜੁੜ ਜਾਂਦਾ ਹੈ ਤਾਂ ਉਹੀ ਮਨ ਭੋਗੀ ਦੀ ਥਾਂ ਜੋਗੀ ਬਣ ਜਾਂਦਾ ਹੈ। ਪਰ ਫਿਰ ਉਹ ਨੀਵੇਂ ਪਾਸੇ ਵਲ ਹੀ ਜਾਂਦਾ ਹੈ। ਸੰਸਾਰਕ ਪਦਾਰਥਾਂ ਵਲ ਰੁਚੀ ਹੀ ਰੱਖਦਾ ਹੈ। ਆਪਣੀਆਂ ਵਾਸਨਾਵਾਂ, ਇੱਛਾ ਸ਼ਕਤੀਆਂ ਰਾਹੀਂ ਲੋਭ, ਹੰਕਾਰ ਵਲ ਹੀ ਜੁੜਦਾ ਹੈ। ਕਬੀਰ

ਜੀ ਇੰਝ ਸਮਝਦੇ ਹਨ ਕਿ ਉਹ ਜਾਣਕੇ ਇਹ ਗ਼ਲਤੀਆਂ ਕਰਦਾ ਹੈ ਗੁਨਾਹ ਕਰਦਾ ਹੈ। ਅਉਗਣ ਕਰਦਾ ਹੈ ਤੇ ਇਸ ਤਰ੍ਹਾਂ ਦੇ ਅਉਗਣ ਕਰਨ ਵਾਲੇ ਮਨ ਬਾਰੇ ਇਹੀ ਆਖਿਆ ਜਾ ਸਕਦਾ ਹੈ ਕਿ ਉਹ ਐਸਾ ਮਨੁੱਖ ਹੈ ਜੋ ਘੁੱਪ ਹਨੇਰੀ ਰਾਤ ਵਿੱਚ ਤੁਰਿਆ ਜਾ ਰਿਹਾ ਹੈ। ਬਿਖੜੇ ਪੈਂਡੇ ਵਿੱਚ ਉਸ ਨੂੰ ਚਾਨਣ ਦੇਣ ਲਈ ਉਸਦੇ ਹੱਥ ਉੱਤੇ ਜਗਦਾ ਦੀਵਾ ਰੱਖਿਆ ਹੋਇਆ ਹੈ। ਉਸਨੂੰ ਪਤਾ ਹੈ ਸਾਹਮਣੇ ਅੰਨ੍ਹਾ ਖੂਹ ਹੈ ਫਿਰ ਵੀ ਉਹ ਉਸ ਅੰਨ੍ਹੇ ਖੂਹ ਵਿੱਚ ਡਿੱਗ ਪੈਂਦਾ ਹੈ।

ਮਨ ਨੂੰ ਜਿੱਤਣ ਵਾਸਤੇ ਭੋਗਾਂ ਵਾਲੇ ਪਾਸਿਉਂ ਹੀ ਤਾਂ ਮੋੜਨਾ ਹੈ ਔਰ ਦੂਜੇ ਪਾਸੇ ਲਾਉਣਾ ਹੈ। ਉਸ ਵਾਸਤੇ ਤਰੀਕਾ ਹੈ :

ਸਾਸਿ ਸਾਸਿ ਸਿਮਰਹੁ ਗੋਬਿੰਦ ਮਨ ਅੰਤਰ ਕੀ ਉਤਰੈ ਚਿੰਦ।। ਮਹਲਾ-੫

ਔਰ ਜਿਸ ਨੂੰ ਸਿਮਰਨਾ ਹੈ ਉਸਨੂੰ ਪ੍ਰਾਪਤ ਕਰਿਆਂ ਹੀ ਸਦੀਵਕਾਲੀ ਸੁਖ ਪ੍ਰਾਪਤ ਹੋ ਸਕਦਾ ਹੈ।

ਮਨਿ ਅਨੰਦ ਸਦਾ ਸੁਖੁ ਪਾਇਆ।<br>
ਭੇਟਿਆ ਗਹਿਰ ਗੰਭੀਰੁ। - ਮਹਲਾ ੩

ਸਦੀਵ ਕਾਲੀ ਸੁਖ ਦਾ ਅਹਿਸਾਸ ਹੁੰਦਿਆਂ ਹੀ ਮਨ ਵਿੱਚ ਸਭ ਪ੍ਰਤੀ ਆਪਾ ਭਾਵ ਆ ਜਾਏਗਾ। ਕੋਈ ਬਿਗਾਨਾ ਨਹੀਂ ਰਹੇਗਾ। ਕਿਸੇ ਦਾ ਬੁਰਾ ਨਹੀਂ ਸੋਚਾਂਗੇ ਤੇ ਜੇ ਕਿਸੇ ਦਾ ਬੁਰਾ ਨਹੀਂ ਸੋਚਾਂਗੇ ਤਾਂ ਕਿਸੇ ਕੋਲੋਂ ਕੁਝ ਲੈਣ ਦੀ, ਕਿਸੇ ਦਾ ਕੁਝ ਖੋਹਣ ਦੀ, ਕਿਸੇ ਦਾ ਕੁਝ ਜਿੱਤਣ ਦੀ ਲੋੜ ਹੀ ਨਹੀਂ ਰਹੇਗੀ। ਇਸ ਸਾਰੇ ਕੁਝ ਵਾਸਤੇ ਮਨਮਤ ਤਿਆਗਣ ਦੀ ਲੋੜ ਹੈ। ਮਨਮਤ ਤਿਆਗਣ ਵਾਸਤੇ ਮਨ ਨੂੰ ਹੀ ਸਾਧਨਾ ਜ਼ਰੂਰੀ ਹੈ -

- ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ।।<br>
ਮਨ ਹੀ ਮਨ ਸਿਉ ਕਹੇ ਕਬੀਰਾ ਮਨ ਸਾ ਮਿਲਿਆ ਨਾ ਕੋਇ।।

ਜਦੋਂ ਮਨੁੱਖ ਨੇ ਮਨ ਨੂੰ ਮਾਰ ਲਿਆ ਤਾਂ ਉਸ ਵਾਸਤੇ ਨਾ ਆਰਥਕ ਪਦਾਰਥਕ ਪੱਖੋ ਅਮੀਰ ਬਣਨ ਦੀ ਲੋੜ ਰਹਿ ਜਾਏਗੀ। ਨਾ ਛਤਰ ਪਤੀ ਰਾਜਾ ਬਣਨ ਦੀ ਲੋੜ ਰਹਿ ਜਾਏਗੀ ਤੇ ਨਾ ਕਿਸੇ ਹੋਰ ਤਰ੍ਹਾਂ ਦੀ ਪੂਜਾ ਪ੍ਰਤਿਸ਼ਠਾ ਲਈ ਉਚੇਚ ਕਰਨ ਦੀ ਲੋੜ ਰਹਿ ਜਾਏਗੀ। ਫਿਰ ਤਾਂ ਭਜਨ ਬੰਦਗੀ ਦਾ ਵਿਖਾਲਾ ਕਰਨ ਦੀ ਵੀ ਲੋੜ ਨਹੀਂ ਰਹਿ ਜਾਏਗੀ। ਸਗੋਂ ਮਾਇਆ ਤੋਂ ਚਿਤ ਉਦਾਸ ਹੋ ਜਾਏਗਾ। ਕਬੀਰ ਜੀ ਵਖਾਲੇ ਦੀ ਤਪਸਿਆ ਕਰਨ ਵਾਲਿਆਂ ਨੂੰ ਸੰਬੋਧਨ ਕਰਕੇ ਕਹਿੰਦੇ ਹਨ :

ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ।।<br>
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸ।- ਕਬੀਰ।

ਇਹਦੀ ਥਾਂ ਤੇ ਲੋੜ ਇਹ ਹੋਏਗੀ ਕਿ ਸਾਡਾ ਮਨ ਇਨਮਨ ਨਾ ਹੋਵੇ, ਉਨਮਨ ਹੋਵੇ। ਮਾਮੂਲੀ ਨਹੀਂ, ਉੱਚਾ ਹੋਵੇ ਕਿਉਂਕਿ ਸਾਰਾ ਕੁਝ ਇਸ ਮਨ ਵਿੱਚ ਹੀ ਤਾਂ ਹੈ। ਅਰ ਜਦੋਂ ਇਹ ਮਨ ਉਨਮਨ ਹੋ ਗਿਆ ਉਸ ਅਵਸਥਾ ਵਿੱਚ ਇਸ ਨੂੰ ਤਿੰਨ ਲੋਕ ਦੀ ਸੋਝੀ ਆ ਜਾਂਦੀ ਹੈ ਅਤੇ ਇਹ ਤਿੰਨਾਂ ਲੋਕਾਂ ਤੋਂ ਉਤੇ ਉਠ ਗਿਆ :

ਇਹੁ ਮਨੁ ਸਕਤੀ ਇਹੁ ਮਨ ਸੀਉ।<br>
ਇਹੁ ਮਨੁ ਪੰਚ ਤਤ ਕੋ ਜੀਉ।<br>
ਇਹੁ ਮਨੁ ਲੈ ਜਉ ਉਨਮਨਿ ਰਹੈ।<br>
ਤਉ ਤੀਨਿ ਲੋਕ ਕੀ ਬਾਤੈ ਕਹੈ।

ਇਹ ਤਾਂ ਹੀ ਸੰਭਵ ਹੈ ਜੇ ਮਨ ਸੰਸਾਰਿਕ ਅਵਸਥਾ ਤੋਂ ਬ੍ਰਹਮ ਦੀ ਅਵਸਥਾ ਵਿੱਚ ਉਲਟੇ। ਉਹ ਚੇਤਨਤਾ ਵਿੱਚ ਲੀਨ ਹੋਵੇ। ਜਿਸਦਾ ਭਾਵ ਸ਼ੁਧ ਚੇਤਨ ਸੱਤਾ ਹੈ ਜੋ ਜਯੋਤੀ ਸਵਰੂਪ ਹੈ। ਜਿਸਨੂੰ ਗੁਰੂ ਸਾਹਿਬ ਨੇ ਆਪਣਾ ਮੂਲ ਕਿਹਾ ਹੈ।

ਮਨ ਜਦੋਂ ਪਿਛਾਂਹ ਨੂੰ ਮੁੜ ਪਵੇਗਾ ਤਾਂ ਉਸ ਅੰਦਰ ਕੋਈ ਤ੍ਰਿਸ਼ਨਾ ਨਹੀਂ ਰਹੇਗੀ, ਕੋਈ ਭੁੱਖ ਨਹੀਂ ਰਹੇਗੀ। ਇੰਜ ਕਾਬੂ ਆਇਆ ਮਨ, ਜਿੱਤਿਆ ਹੋਇਆ ਮਨ ਹੀ ਸੰਸਾਰਕ ਜਿੱਤ ਦਾ ਪ੍ਰਤੀਕ ਹੋਵੇਗਾ ਕਿਉਂਕਿ ਸੰਸਾਰਕ ਵਸਤਾਂ ਸੁਖ ਤੋਂ ਪ੍ਰਾਪਤੀਆਂ ਤੁਛ ਜਿਹੀਆਂ ਜਾਪਣਗੀਆਂ।

ਮਨ ਨੂੰ ਆਪਣੇ ਆਪ ਜਿੱਤਣਾ ਤਾਂ ਸੰਭਵ ਹੈ ਨਹੀਂ। ਨਾ ਇਸਨੂੰ ਬਿਨਾ ਕਿਸੇ ਜੁਗਤ ਕਾਬੂ ਕੀਤਾ ਜਾ ਕਸਦਾ ਹੈ। ਮਨ ਨੂੰ ਕਾਬੂ ਕਰਨ ਦੀ ਜੁਗਤ ਦੱਸਣ ਵਾਲੀ ਇਕੋ ਹੀ ਹਸਤੀ ਹੈ ਜਿਹੜੀ ਹਾਥੀ ਵਰਗੇ ਮਸਤ ਮਨ ਨੂੰ ਗਿਆਨ ਰੂਪੀ ਕੁੰਡੇ ਰਾਹੀਂ ਕਾਬੂ ਕਰ ਸਕਦੀ ਹੈ ਇਸਨੂੰ ਉਝੜ ਜਾਣੋ ਰੋਕ ਸਕਦੀ ਹੈ ਉਹ ਹਸਤੀ ਹੈ ਸਤਿਗੁਰੂ ਜੋ ਗੁਰ ਦਸਦਾ ਹੈ :-

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ।
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ। – ਮਹਲਾ ੩

ਤੇ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਮਨੁ ਕੰਚਰੁ ਕਾਇਆ ਉਦਿਆਨੈ।
ਗੁਰ ਅੰਕਸੁ ਸਚੁ ਸਬਦੁ ਨੀਸਾਨੈ।

ਸਤਿਗੁਰੂ ਦੀ ਕਿਰਪਾ ਨਾਲ ਜੇ ਮਸਤ ਹਾਥੀ ਵਰਗਾ ਮਨ ਕਾਬੂ ਆ ਜਾਵੇ, ਇਹ ਜਿੱਤਿਆ ਜਾਵੇ ਤਾਂ ਜਗਤ ਆਪੇ ਹੀ ਜਿੱਤਿਆ ਜਾਵੇਗਾ। ਪਰ ਸਫਰ ਲੰਮਾ ਹੈ ਕਰਨਾ ਵੀ ਦ੍ਰਿੜ ਨਿਸਚੇ ਨਾਲ ਪਏਗਾ। ਨਿਸਸੰਦੇਹ ਪ੍ਰਾਪਤੀ ਵੀ ਕੋਈ ਛੋਟੀ ਨਹੀਂ।

# ਰੋਕੋ ਨਾ ਜਾਣ ਦਿਓ

ਰੋਕੋ ਨਾ ਜਾਣ ਦਿਓ ਐਸਾ ਵਾਕ ਹੈ ਜਿਸ ਦੇ ਇਕ ਦੂਜੇ ਤੋਂ ਉਲਟ ਅਰਥ ਹਰ ਕੋਈ ਆਪਣੀ ਮਰਜ਼ੀ ਅਤੇ ਸਹੂਲਤ ਅਨੁਸਾਰ ਬਣਾ ਸਕਦਾ ਹੈ। ਬਸ ਉਸਦੀ ਸੋਚ ਅਨੁਸਾਰ ਬੋਲਣ ਵੇਲੇ ਠਹਿਰਾਓ ਅਤੇ ਲਿਖਣ ਵੇਲੇ ਨਿਖੇੜਨ ਦਾ ਵਿਸ਼ਰਾਮ ਚਿੰਨ੍ਹ ਲਾਉਣ ਬਾਰੇ ਸੋਚਣ ਦੀ ਲੋੜ ਹੈ ਜੇ ਕਿਸੇ ਨੂੰ ਰੁਕਣ ਦੀ ਥਾਂ ਤੇ ਚਲੇ ਜਾਣ ਦੀ ਇਜਾਜ਼ਤ ਦੇਣੀ ਹੋਵੇ ਤਾਂ ਇਸ ਨੂੰ ਲਿਖਿਆ ਜਾ ਸਕਦਾ ਹੈ: ਰੋਕੋ ਨਾ, ਜਾਣ ਦਿਓ। ਦੂਜੇ ਪਾਸੇ ਜੇ ਰੋਕਣਾ ਹੈ ਅਤੇ ਜਾਣ ਨਹੀਂ ਦੇਣਾ ਤਾਂ ਇਸ ਨੂੰ ਲਿਖਿਆ ਜਾਏਗਾ: ਰੋਕੋ, ਨਾ ਜਾਣ ਦਿਓ। ਗੱਲ ਨਜ਼ਰੀਏ ਦੀ ਹੈ ਸਾਡਾ ਨਜ਼ਰੀਆ ਕੀ ਹੈ? ਅਸੀਂ ਚਾਹੁੰਦੇ ਕੀ ਹਾਂ? ਜ਼ਿੰਦਗੀ ਇਸੇ ਉਧੇੜ ਬੁਣ ਵਿੱਚ ਚੱਲੀ ਜਾਂਦੀ ਹੈ। ਇਹ ਚਿੰਤਨ ਬਹੁਤਿਆਂ ਲਈ ਪ੍ਰਸ਼ਨ ਚਿੰਨ੍ਹ ਬਣਿਆ ਰਹਿੰਦਾ ਹੈ ਕਿ ਰੋਕਣ ਅਤੇ ਜਾਣ ਦੇਣ ਵਿੱਚ ਨਿਖੇੜਾ ਕਿਵੇਂ ਹੋਏ? ਕਿਸ ਗੱਲ ਤੋਂ ਰੋਕਿਆ ਜਾਵੇ ਤੇ ਕਿਸ ਗੱਲ ਤੋਂ ਨਾ ਰੋਕਿਆ ਜਾਵੇ। ਉਂਜ ਰੋਕਣ ਅਤੇ ਜਾਣ ਦੇਣ ਵਿੱਚ ਫ਼ਰਕ  ਸਰੀਰਕ ਵੀ ਹੋ ਸਕਦਾ ਹੈ, ਮਾਨਸਿਕ ਵੀ ਹੋ ਸਕਦਾ ਹੈ ਅਤੇ ਆਤਮਿਕ ਵੀ। ਭਾਵ ਕਿਸੇ ਪਖੋਂ ਰੋਕਣਾ ਜਾਂ ਜਾਣ ਦੇਣਾ ਦੀ ਸੋਚ ਹੈ ਅਤੇ ਉਸ ਨਾਲ ਜੁੜਿਆ ਹੋਇਆ ਮਨੁੱਖ ਦਾ ਨਜ਼ਰੀਆ ਹੋ ਸਕਦਾ ਹੈ।

ਕੁਦਰਤ ਦਾ ਸੁੰਤਲਨ ਵਿਗਾੜਨ ਵਾਲਾ, ਜੰਗਲਾਂ ਨੂੰ ਕੱਟ ਕੇ, ਪਹਾੜਾਂ ਤੇ ਮੈਦਾਨਾਂ ਨੂੰ ਰੁੰਡ ਮੁੰਡ ਕਰਨ ਵਾਲਾ ਮਨੁੱਖ, ਰੁੱਖ ਕੱਟ ਰਹੇ ਹੋਰ ਮਨੁੱਖਾਂ ਬਾਰੇ ਵੀ ਇਹੀ ਰਵਈਆ ਅਖ਼ਤਿਆਰ ਕਰੇਗਾ। ਇਸਨੂੰ ਰੋਕੋ ਨਾ, ਰੁੱਖ ਕੱਟੀ ਜਾਣ ਦਿਓ।

ਮਾਸਾਹਾਰੀ ਕਿਸੇ ਨੂੰ ਸ਼ਿਕਾਰ ਕਰਨ ਤੋਂ ਨਹੀਂ ਰੋਕੇਗਾ, ਨਾ ਉਹ ਮਾਸ ਖਾਣ ਨੂੰ ਨਿੰਦੇਗਾ ਤੇ ਜੇ ਕੋਈ ਚਾਹੇਗਾ ਕਿ ਸ਼ਿਕਾਰ ਬੰਦ ਹੋਵੇ, ਬੁੱਚੜਖਾਨੇ ਬੰਦ ਹੋਣ, ਮਾਸ ਵੇਚਣ ਵਾਲੀਆਂ ਦੁਕਾਨਾਂ ਬੰਦ ਹੋਣ ਤਾਂ ਉਹ ਆਪਣੇ ਨਜ਼ਰੀਏ ਅਨੁਸਾਰ ਇਹੀ ਆਖੇਗਾ ਇਨ੍ਹਾਂ ਨੂੰ ਵੀ ਨਾ ਰੋਕੋ, ਕਰੀ ਜਾਣ ਦਿਓ ਜਿਵੇਂ ਕਰੀ ਜਾਂਦੇ ਨੇ। ਸ਼ਰਾਬ ਪੀਣ ਵਾਲਾ, ਨਸ਼ੇ ਦੀਆਂ ਗੋਲੀਆਂ ਖਾਣ ਵਾਲਾ, ਹੋਰ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਰਨ ਵਾਲਾ, ਨਸ਼ੇ ਦੇ ਹੱਕ ਵਿੱਚ ਹੀ ਅਪਣੀ ਦਲੀਲ ਦੇਵੇਗਾ। ਉਹ ਨਹੀਂ ਸੋਚੇਗਾ ਕਿ ਇਸ ਤੇ ਰੁਕਾਵਟ ਲਾਈ ਜਾਏ। ਲੋੜ ਤਾਂ ਹੁੰਦੀ ਹੈ ਕਿ ਕੱਚੇ ਕੋਠਿਆਂ ਦੇ ਤਿੜਕ ਰਹੇ ਸ਼ਤੀਰਾਂ ਨੂੰ ਡਿੱਗਣੋਂ ਰੋਕਣ ਲਈ ਥੰਮ੍ਹੀ ਦੇਣ ਦੀ। ਤੇ ਜੇ ਨਾ ਰੋਕੀਏ ਤਾਂ ਸਾਰੀ ਛੱਤ ਕੋਠੇ ਵਿਚ, ਜਾਨ ਤੇ ਸਮਾਨ ਦਾ ਨੁਕਸਾਨ।

ਕਿਸੇ ਗ਼ਲਤ ਕੰਮ ਤੋਂ ਉਸੇ ਵੇਲੇ ਨਾ ਰੋਕਣਾ ਸਹੀ ਸਮਝਿਆ ਜਾ ਸਕਦਾ ਹੈ ਜਿਵੇਂ ਜੇ ਕੋਈ ਤੇਜ਼ ਰਫ਼ਤਾਰ ਨਾਲ ਸਕੂਟਰ ਕਾਰ, ਬਸ ਆਦਿ ਚਲਾਉਂਦਾ ਆ ਰਿਹਾ ਹੈ,ਉਹ ਹੈ ਵੀ ਸੱਜੇ ਹੱਥ ਜਿਹੜਾ ਕਿ ਗ਼ਲਤ ਹੈ ਤਾਂ ਉਸਨੂੰ ਰੋਕਣ ਦੀ ਥਾਂ ਤੇ, ਸਮਝਾਉਣ ਦੀ ਥਾਂ ਤੇ ਪਹਿਲਾਂ ਪਾਸੇ ਹੋ ਕੇ ਆਪਦਾ ਬਚਾਅ ਕਰਨਾ ਪਵੇਗਾ।

ਪਰ ਜਿਨ੍ਹਾਂ ਕੰਮਾਂ ਤੋਂ ਰੋਕਣਾ ਹੈ ਉਹਨਾਂ ਦੀ ਚੋਣ ਵੀ ਤਾਂ ਕਰਨੀ ਹੀ ਪਏਗੀ ਨਾ। ਇਹ

ਚੋਣ ਸਹਿਜੇ ਹੀ ਕੁੱਛੜ ਖੇਡਦੇ ਬਾਲ ਤੋਂ ਸ਼ੁਰੂ ਹੋ ਜਾਂਦੀ ਹੈ ਭਾਵੇਂ ਉਸਨੂੰ ਸਮਝ ਨਹੀਂ ਪਰ ਉਸਨੂੰ ਰੋਕਣਾ ਪਵੇਗਾ ਕਿਤੇ ਰਿੜ੍ਹਦਾ ਰਿੜ੍ਹਦਾ ਮੰਜੀਓਂ ਹੇਠਾਂ ਨਾ ਡਿੱਗ ਪਏ, ਕਿਤੇ ਤੱਤੀ-ਤੱਤੀ ਚੀਜ਼ ਨੂੰ ਹੱਥ ਨਾ ਲਾ ਦੇਵੇ, ਕਿਤੇ ਹੱਥ ਮਾਰ ਕੇ ਕੋਈ ਚੀਜ਼ ਰੋੜ੍ਹ ਨਾ ਦੇਵੇ, ਕੋਈ ਚੀਜ਼ ਤੋੜ ਨਾ ਦੇਵੇ, ਕਿਤੇ ਗੰਦਗੀ ਵਿੱਚ ਹੱਥ ਨਾ ਮਾਰ ਦੇਵੇ। ਤੁਰਦੇ ਅਬੋਧ ਬਾਲਕ ਨੂੰ ਵੀ ਗਲੀਆਂ, ਸੜਕਾਂ ਤੋਂ ਰੋਕਣਾ ਹੁੰਦਾ ਹੈ ਤਾਂਕਿ ਆਪੇ ਡਿੱਗ ਕੇ ਜਾਂ ਕਿਸੇ ਤੇਜ਼ ਰਫ਼ਤਾਰ ਆਉਂਦੀ ਸਵਾਰੀ ਨਾਲ ਟੱਕਰ ਖਾ ਕੇ ਸੱਟ-ਫੇਟ ਨਾ ਲਵਾ ਬੈਠੇ। ਸਕੂਲ ਜਾਣ ਤੇ ਆਮ ਤੌਰ ਉਤੇ ਬਾਲ ਦਾ ਜੀਅ ਨਹੀਂ ਕਰਦਾ ਫਿਰ ਵੀ ਪੜ੍ਹਨੇ ਪਾ ਕੇ, ਉਸਨੂੰ ਛੁੱਟੀ ਕਰਨੋ ਰੋਕਣਾ ਹੁੰਦਾ ਹੈ ਤਾਂਕਿ ਘਰ ਰਹਿਣ ਦੀ ਆਦਤ ਪਾ ਕੇ ਉਹ ਪੜ੍ਹਨੋਂ ਨਾਬਰ ਨਾ ਹੋ ਜਾਵੇ।

ਵੱਡਾ ਹੋਇਆ ਬੱਚਾ ਆਲੇ ਦੁਆਲੇ ਤੋਂ ਕੁਝ ਤਜਰਬਾ ਕਰਕੇ, ਕੁਝ ਸ਼ਬਦ ਭੰਡਾਰ ਗ੍ਰਹਿਣ ਕਰ ਕੇ, ਆਪਣੇ ਆਪ ਨੂੰ ਵੱਡਾ ਵੱਡਾ ਸਮਝਣ ਲੱਗ ਪੈਂਦਾ ਹੈ। ਉਸਨੂੰ ਦਲੀਲਬਾਜ਼ੀ ਆ ਜਾਂਦੀ ਹੈ। ਪਰ ਵੱਡਿਆਂ ਨੂੰ ਉਸ ਨੂੰ ਰੋਕਣਾ ਪਵੇਗਾ ਕਿ ਉਹ ਵੱਡਿਆਂ ਦਾ ਅਨਾਦਰ ਨਾ ਕਰੇ, ਫਜ਼ੂਲ ਬਹਿਸ ਵਾਸਤੇ ਬਹਿਸ ਨਾ ਕਰੇ, ਜਿਸ ਗੱਲ ਦਾ ਉਸਨੂੰ ਕਾਫ਼ੀ ਤਜਰਬਾ ਨਹੀਂ ਉਸ ਬਾਰੇ ਜ਼ਿੱਦ ਨਾ ਕਰੇ ਤੇ ਆਪਣੀ ਅੱਧੀ-ਅਧੂਰੀ ਸਿਆਣਪ ਨੂੰ ਹਉਮੈ ਦੀਆਂ ਪਉੜੀਆਂ ਨਾ ਚੜ੍ਹਨ ਦੇਵੇ। ਪਤਾ ਨਹੀਂ ਕਦੋਂ ਉਸਦਾ ਪੈਰ ਥਿੜਕ ਜਾਵੇ। ਫਿਰ ਗਿਣਤੀ ਦੁਬਾਰਾ ਇੱਕ ਤੋਂ ਸ਼ੁਰੂ ਕਰਨੀ ਪਵੇਗੀ।

ਘਰ ਤੋਂ ਬਾਹਰ ਰਹਿੰਦੇ ਗਭਰੂ ਜਾਂ ਮੁਟਿਆਰ ਦਾ ਆਪਣਾ ਮਿੱਤਰ ਮੰਡਲ ਵੀ ਹੁੰਦਾ ਹੈ। ਉਹ ਮਨ ਮਰਜੀ ਦਾ ਖਾਂਦੇ-ਪੀਂਦੇ ਵੀ ਹਨ, ਬਾਹਰ ਅੰਦਰ ਸੈਰ ਸਪਾਟਾ ਵੀ ਕਰਦੇ ਹਨ। ਨਾ ਐਨੀ ਛੋਟੀ ਉਮਰ ਹੁੰਦੀ ਹੈ ਤੇ ਨਾ ਹੀ ਲੋੜ ਹੁੰਦੀ ਹੈ ਕਿ ਉਹਨਾਂ ਨੂੰ ਮਾਪਿਆਂ ਦੀਆਂ ਉਂਗਲਾਂ ਫੜ ਕੇ ਤੁਰਨ ਲਈ ਮਜ਼ਬੂਰ ਕੀਤਾ ਜਾਵੇ ਪਰ ਉਹਨਾਂ ਨੂੰ ਰੋਕਣਾ ਪਵੇਗਾ ਮਾੜੀ ਸੰਗਤ ਤੋਂ, ਬਦਨਾਮ ਸਾਥੀਆਂ ਤੋਂ, ਭੈੜੇ ਮਾਹੌਲ ਤੋਂ, ਅਲ ਮਲ ਖਾਣ ਤੋਂ ਅਤੇ ਰਾਹੋਂ ਕੁਰਾਹੇ ਪੈਣ ਤੋਂ। ਨਹੀਂ ਤਾਂ ਉਹ ਨਸ਼ਈ, ਵਿਸ਼ਈ, ਜੁਆਰੀਏ, ਗੁੰਡੇ ਅਤੇ ਗੈਰ ਸਮਾਜੀ ਤੱਤਾਂ ਦੇ ਧਾਰਨੀ ਵੀ ਬਣ ਸਕਦੇ ਹਨ ਜਿਨ੍ਹਾਂ ਦੇ ਕੁਕਰਮਾਂ ਕਰਕੇ ਮਾਪਿਆ ਦੀ ਨਮੋਸ਼ੀ ਤਾਂ ਹੁੰਦੀ ਹੀ ਹੈ ਉਹ ਦੇਸ਼ ਤੇ ਕੌਮ ਲਈ ਵੀ ਕਲੰਕ ਸਾਬਤ ਹੁੰਦੇ ਹਨ। ਸਿਆਣੇ ਆਖਦੇ ਹਨ- ਮੰਦਾ ਕੁੱਤਾ ਖਸਮੈ ਗਾਲ੍ਹ। ਸੋ ਮੰਦਾ ਫਿੱਕਾ ਬੋਲਣ ਤੋਂ, ਮਾੜਾ ਚੰਗਾ ਲਿਖਣ ਤੋਂ ਰੋਕਣਾ ਹੀ ਪਏਗਾ। ਰੋਕਣ ਦਾ ਵੀ ਇਹ ਇੱਕ ਢੰਗ ਹੀ ਹੈ ਨਾ! ਲੋੜ ਅਨੁਸਾਰ ਦਲੀਲ ਵੀ ਵਰਤਣੀ ਪਵੇਗੀ। ਅੱਜ ਮਾਪੇ ਨੌਜਵਾਨ ਬੱਚੇ ਨੂੰ ਕਿਸੇ ਕੰਮ ਤੋਂ ਰੋਕਣ ਵੇਲੇ ਇਹ ਦਲੀਲ ਵਰਤਣ ਕਿ ਮੈਂ ਤੈਨੂੰ ਜੰਮਿਆ ਹੈ ਜਾਂ ਤੂੰ ਮੈਨੂੰ ਜੰਮਿਆ ਹੈ। ਮੈਂ ਤੇਰਾ ਪਿਉ ਹਾਂ ਜਾਂ ਤੂੰ ਮੇਰਾ ਪਿਉ ਹੈ! ਤਾਂ ਇਸਦੇ ਅਰਥ ਤਾਂ ਕੋਈ ਨਾ ਨਾ ਹੋਏ ! ਸੋ ਰੋਕਣਾ ਰਾਹ ਰਾਹ ਦਾ ਹੁੰਦਾ ਹੈ ਤਰੀਕੇ ਤਰੀਕੇ ਦਾ ਹੁੰਦਾ ਹੈ।

ਉਂਜ ਨਾ ਰੋਕਣ ਵਾਲਾ ਬੰਦਾ ਬੜਾ ਚੰਗਾ ਲੱਗਦਾ ਹੈ। ਜੇ ਅਧਿਆਪਕ ਨਕਲ ਕਰਨੋਂ ਨਾ ਰੋਕੇ, ਮਾਪੇ ਭੈੜੀ ਸੰਗਤ ਤੋਂ ਨਾ ਰੋਕਣ, ਸਰਕਾਰ ਸਰਕਾਰੀ ਨਿਯਮਾਂ ਦੀ ਉਲੰਘਣਾ ਕਰਨ ਤੋਂ ਨਾ ਰੋਕੇ, ਕੋਈ ਰਿਸ਼ਵਤ ਲੈਣ ਤੋਂ ਨਾ ਰੋਕੇ, ਕੋਈ ਲਾਲ ਬੱਤੀ ਪਾਰ ਕਰਨ ਤੋਂ ਨਾ ਰੋਕੇ, ਕੋਈ ਕੰਮ ਤੇ ਦੇਰ ਨਾਲ ਆਉਣ ਤੋਂ ਨਾ ਰੋਕੇ, ਕੋਈ ਕੰਮ ਨਾ ਕਰਨ ਤੋਂ ਨਾ ਰੋਕੇ, ਸਗੋਂ ਹੱਲਾਸ਼ੇਰੀ ਦੇਵੇ, ਜਾਂ ਇਹ ਕਹੇ ਸਭ ਚਲਦਾ ਹੈ ਉਹ ਬੰਦਾ ਬੜਾ ਚੰਗਾ ਲੱਗਦਾ ਹੈ। ਬੰਦਾ ਇਹ ਸਮਝਦਾ ਹੀ ਨਹੀਂ ਕਿ ਐਸਾ ਵਿਅਕਤੀ ਉਸਦੀਆਂ ਬੇੜੀਆਂ ਵਿੱਚ ਵੱਟੇ ਪਾ ਰਿਹਾ ਹੈ।

ਜ਼ਿੰਦਗੀ ਵਿਚ ਜੇ ਰੋਕਣਾ ਹੋਵੇਗਾ ਤਾਂ ਜ਼ਿੰਦਗੀ ਦੀ ਪਹੁੰਚ ਨਕਾਰਾਤਮਕ ਦਿਸੇਗੀ। ਸਹਿਜੇ ਹੀ ਕਿਸੇ ਬਾਰੇ ਕਹਿ ਦਿਆਂਗੇ, ਇਹ ਤਾਂ ਹਰ ਗੱਲ ਤੇ ਟੋਕਾ ਟੋਕੀ ਲਾਈ ਰੱਖਦਾ ਹੈ। ਇਹ ਤਾਂ ਦਸਦਾ ਨਹੀਂ ਕੀਤਾ ਕੀ ਜਾਏ। ਸੋ ਜ਼ਰੂਰੀ ਨਹੀਂ ਜ਼ਿੰਦਗੀ ਇਸ ਸਿਰ ਤੇ ਚਲਦੀ ਹੈ। ਰੋਕੋ, ਨਾ ਜਾਣ ਦਿਉ। ਜ਼ਿੰਦਗੀ ਇਸ ਸਿਰ ਤੇ ਵੀ ਚਲਣੀ ਹੈ ਕਿ ਰੋਕੋ ਨਾ, ਜਾਣ ਦਿਉ। ਜੇ ਕੋਈ

ਮਿਹਨਤ ਕਰਦਾ ਹੈ ਪੜ੍ਹਾਈ ਵਿੱਚ ਚੰਗੇ ਨੰਬਰ ਲੈਂਦਾ ਹੈ ਜਾਂ ਉਤਸ਼ਾਹ ਨਾਲ ਕੰਮ ਕਰਕੇ ਪੈਸਾ ਕਮਾਉਂਦਾ ਹੈ ਤਾਂ ਉਸਨੂੰ ਰੋਕਣ ਦੀ ਲੋੜ ਨਹੀਂ। ਨਾ ਹੀ ਉਸਨੂੰ ਰੋਕਣ ਦੀ ਲੋੜ ਹੈ ਜਿਹੜਾ ਆਪਣੀ ਇੱਜ਼ਤ ਬਣਾਉਂਦਾ ਹੈ ਤੇ ਮਾਪਿਆਂ ਦੀ ਇਜ਼ਤ ਵੀ ਬਣਾਉਂਦਾ ਹੈ ਜਿਸ ਬਾਰੇ ਸੋਚ ਕੇ ਇਹ ਆਖਿਆ ਜਾ ਸਕਦਾ ਹੈ :

ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ। —ਸੇਖ ਫਰੀਦ

ਜਿਹੜਾ ਮਿਸ਼ਰੀ ਦੇ ਪਹਾੜ ਵਰਗਾ ਹੈ ਮਿੱਠਾ ਹੀ ਮਿੱਠਾ, ਜਿਸਦੇ ਮੂੰਹੋਂ ਫੁਲ ਕਿਰਦੇ ਹਨ, ਜਿਸਦੀ ਲੋਕ ਸਾਹਮਣੇ ਨਹੀਂ, ਪਿੱਠ ਪਿੱਛੇ ਵੀ ਸਿਫ਼ਤ ਕਰਦੇ ਨੇ, ਜਿਹੜਾ ਦੂਜਿਆਂ ਨੂੰ ਕੁਝ ਦੇਂਦਾ ਹੈ, ਉਹਨਾਂ ਤੋਂ ਨਾ ਕੁਝ ਮੰਗਦਾ, ਨਾ ਹੀ ਕੋਈ ਆਸ ਰੱਖਦਾ ਹੈ, ਜਿਸਦਾ ਜੀਵਨ ਦੂਜਿਆਂ ਲਈ ਹੈ, ਜਿਹੜਾ ਦੂਜਿਆਂ ਨੂੰ ਉਜਾੜਦਾ ਨਹੀਂ, ਵਸਾਉਂਦਾ ਹੈ। ਜਿਹੜਾ ਤੋੜਦਾ ਨਹੀਂ ਜੋੜਦਾ ਹੈ, ਉਸ ਬਾਰੇ ਇਹ ਆਖਣ ਲੱਗਿਆਂ ਕਿ ਉਸ ਨੂੰ ਆਪਣੇ ਰਾਹ ਤੁਰੇ ਜਾਣ ਦਿਉ। ਕਿਸੇ ਦੀ ਜ਼ਬਾਨ ਨਹੀਂ ਥਕਣੀ ਚਾਹੀਦੀ ਹੈ। ਉਹ ਤਾਂ ਦੂਜਿਆਂ ਨੂੰ ਵੀ ਰਸਤਾ ਦੱਸ ਸਕਦਾ ਹੈ। ਐਸਾ ਤੁਰੇ ਜਾਣ ਵਾਲਾ ਵਿਅਕਤੀ ਸੂਰਮਾ ਹੋ ਸਕਦਾ ਹੈ, ਜਿਹੜਾ ਕਿਸੇ ਲਈ ਜਿੰਦ ਜਾਨ ਤੱਕ ਵਾਰਨ ਵਾਲਾ ਹੁੰਦਾ ਹੈ। ਐਸਾ ਵਿਅਕਤੀ ਦਾਨੀ ਹੋ ਸਕਦਾ ਹੈ ਜਿਹੜਾ ਕੇਵਲ ਧਨ ਹੀ ਨਹੀਂ ਦਾਨ ਕਰਦਾ ਸਗੋਂ ਤਨ ਵੀ ਦਾਨ ਕਰ ਸਕਦਾ ਹੈ, ਮਨ ਵੀ ਦਾਨ ਕਰ ਸਕਦਾ ਹੈ ਅਤੇ ਸਰਬੰਸ ਦਾਨੀ ਵੀ ਹੋ ਸਕਦਾ ਹੈ।

ਜ਼ਰੂਰੀ ਤਾਂ ਨਹੀਂ ਕਿ ਰੋਕਣ ਜਾਂ ਨਾ ਰੋਕਣ ਦੀ ਪ੍ਰਕਿਰਿਆ ਬਾਹਰੋਂ ਆਵੇ, ਕੋਈ ਹੋਰ ਕਿਸੇ ਦੂਜੇ ਦੇ ਮੰਦੇ ਚੰਗੇ ਕਰਮ ਦਾ ਨਿਖੇੜਾ ਕਰੇ, ਕੋਈ ਕਿਸੇ ਦੀ ਉਸਤਤ-ਨਿੰਦਿਆ ਕਰੇ, ਕੋਈ ਕਿਸੇ ਨੂੰ ਸਤਿਕਾਰੇ ਜਾਂ ਤਿਰਸਕਾਰੇ ਇਹ ਤਾਂ ਆਪਣੇ ਅੰਦਰੋਂ ਵੀ ਹੋ ਸਕਦਾ ਹੈ। ਸਥੂਲ ਸਰੀਰ ਵਿੱਚ ਸੂਖਮ ਸਰੀਰ ਵੀ ਹੈ, ਬੁਧੀ ਵੀ ਹੈ, ਚੰਚਲ ਮਨ ਵੀ ਹੈ। ਇਹ ਸਾਡੇ ਸਾਹਮਣੇ ਕਰਨ ਨਾ ਕਰਨ ਦਾ ਸੰਤੁਲਨ ਪੇਸ਼ ਕਰਦੇ ਹਨ। ਇਹ ਸਾਡੇ ਕੁਝ ਕਰਨ ਤੋਂ ਪਹਿਲੇ ਫੈਸਲਾ ਦੇ ਦੇਂਦੇ ਹਨ ਕਿ ਅਸੀਂ ਮੰਦਾ ਫਿੱਕਾ ਬੋਲੀਏ, ਲਿਖੀਏ ਜਾਂ ਨਾ, ਮਾੜਾ ਚੰਗਾ ਖਾਈਏ ਜਾਂ ਨਾ, ਬੁਰਾ ਭੈੜਾ ਕਰਮ ਕਰੀਏ ਜਾਂ ਨਾ। ਬੱਸ ਮੰਨਣ ਵਿੱਚ ਅਸੀਂ ਅਵੇਸਲੇ ਹੋ ਜਾਂਦੇ ਹਾਂ ਜਾਂ ਮਨਮਤੀਏ। ਅਸੀਂ ਧੱਕੇ ਨਾਲ ਉਸ ਪਾਸੇ ਵੱਟੇ ਪਾਉਂਦੇ ਹਾਂ ਜੋ ਸਾਡਾ ਕਰਨ ਨੂੰ ਜੀਅ ਕਰਦਾ ਹੈ। ਸਾਨੂੰ ਪਤਾ ਹੈ ਕਿ ਕੋਈ ਚੀਜ਼, ਕੋਈ ਕੰਮ,ਕੋਈ ਬਚਨ ਨੁਕਸਾਨਦਾਇਕ ਹੋ ਸਕਦਾ ਹੈ ਫਿਰ ਵੀ ਅਸੀਂ ਉਸ ਪਾਸਿਓਂ ਮੂੰਹ ਨਹੀਂ ਮੋੜਦੇ। ਲਛਮਣ ਰੇਖਾ ਦੀ ਜਾਣਦੇ ਹੋਏ ਉਲੰਘਣਾ ਕਰਦੇ ਹਾਂ। ਅਸੀਂ ਜਿਸਦਾ ਹੁਕਮ ਮੰਨਣਾ ਹੁੰਦਾ ਹੈ ਉਸਨੂੰ ਹੁਕਮ ਦੇਣ ਦੀ ਗੁਸਤਾਖੀ ਕਰਨ ਲੱਗ ਜਾਂਦੇ ਹਾਂ। ਕਿਤੋਂ ਮਿਲਿਆ ਮੋਰ ਦਾ ਖੰਭ ਲਾ ਕੇ ਸਮਝਦੇ ਹਾਂ ਮੋਰ ਬਣ ਗਏ ਹਾਂ। ਆਪਣੇ ਦੁਆਲੇ ਦੇ ਸਵਾਰਥੀ ਜਾਂ ਝੂਠੇ ਪ੍ਰਸੰਸਕਾਂ ਦੇ ਸਿਰ ਤੇ ਆਪਣੇ ਆਪ ਨੂੰ ਵੱਡਾ ਸਮਝਣ ਲੱਗ ਪੈਂਦੇ ਹਾਂ। ਠੀਕ ਉਸ ਤਰ੍ਹਾਂ ਜਿਵੇਂ ਸ਼ਾਮ ਨੂੰ ਜਦੋਂ ਲੇਲੇ ਨੇ ਆਪਣਾ ਲੰਮਾ ਪਰਛਾਵਾ ਵੇਖਿਆ ਤਾਂ ਉਸ ਨੇ ਕਿਹਾ, "ਮੈਂ ਐਵੇਂ ਸ਼ੇਰਾਂ ਬਘਿਆੜਾਂ ਕੋਲੋਂ ਡਰਦਾ ਹਾਂ, ਮੈਂ ਆਪ ਬੜਾ ਵੱਡਾ ਹਾਂ।"

ਮਨੁੱਖ ਨੂੰ ਪਤਾ ਹੁੰਦਾ ਹੈ ਚੋਰੀ, ਯਾਰੀ, ਠੱਗੀ, ਬੇਈਮਾਨੀ, ਹੇਰਾਫੇਰੀ ਨੁਕਸਾਨਦਾਇਕ ਹੈ, ਫਿਰ ਵੀ ਕਰਦਾ ਹੈ। ਉਸਨੂੰ ਪਤਾ ਹੁੰਦਾ ਹੈ ਸ਼ੁਭ ਕਰਮ ਕਿਹੜੇ ਹਨ। ਫਿਰ ਵੀ ਛੱਡਦਾ ਹੈ। ਰਸਤਿਆਂ ਉੱਤੇ ਦਿਸ਼ਾ ਸੰਕੇਤ ਲਿਖੇ ਹੁੰਦੇ ਹਨ, ਉਹ ਫਿਰ ਵੀ ਰਾਹੋਂ ਕੁਰਾਹੇ ਜਾਂਦਾ ਹੈ। ਇਸ ਵੇਲੇ ਆਪਣੇ ਅੰਦਰੋਂ ਉੱਠੀ ਆਵਾਜ਼ ਨੂੰ ਸੁਣਨ ਦੀ ਲੋੜ ਹੈ। ਉਸ ਦੀ ਸੁੱਚੀ ਸੁਰ ਪਛਾਣਣ ਦੀ ਲੋੜ ਹੈ। ਉਸਦੇ ਉੱਤੇ ਅਮਲ ਕਰਨ ਦੀ ਲੋੜ ਹੈ। ਮਨ ਨੂੰ ਹਾਥੀ ਵਰਗਾ ਵੱਡਾ ਮਸਤ ਹੋਣੋਂ ਰੋਕਣ ਦੀ ਲੋੜ ਹੈ ਕਿਉਂਕਿ ਐਸੀ ਮਤ, ਨਾ ਰੋਕਣ ਵਾਲੀ ਬੁਧੀ ਮਨਮਤ ਹੀ ਹੋਏਗੀ ਜਿਹੜੀ ਕਿਸੇ ਤਰ੍ਹਾਂ ਵੀ ਲਾਹੇਵੰਦੀ ਨਹੀਂ ਹੋਏਗੀ।

ਸੁਖ ਮਨ ਨੂੰ ਚੰਚਲਤਾਵਾਂ, ਚਤੁਰਾਈਆਂ ਕਰਨੋਂ ਰੋਕਣ ਵਿੱਚ ਹੈ। ਚੰਚਲ ਮਨ ਦੀ ਤਿਲਕਣ ਵਿੱਚ ਤਿਲਕ ਜਾਣ ਵਿੱਚ ਨਹੀਂ। ਮਨ ਦੇ ਕਾਬੂ ਹੋਣ ਵਿੱਚ ਨਹੀਂ, ਮਨ ਨੂੰ ਕਾਬੂ ਕਰਨ ਵਿੱਚ

ਹੈ। ਇਹ ਰਸਤਾ ਆਤਮਿਕ ਸੁਖ ਵੱਲ ਜਾਂਦਾ ਹੈ। ਪਰ ਬੰਦਾ ਕਈ ਵਾਰ ਚਾਹੁੰਦੇ ਹੋਏ ਵੀ ਭਟਕ ਜਾਂਦਾ ਹੈ। ਭਟਕਣਾ ਤੋਂ ਰੋਕਣ ਵਾਸਤੇ ਲਗਾਤਾਰ ਅਭਿਆਸ ਕਰਨ ਦੀ ਲੋੜ ਹੈ। ਅਭਿਆਸ ਕਰਨ ਦਾ ਪ੍ਰਯੋਗ ਹੀ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਨੇ ਮਹੀਨਾ ਭਰ ਕਰਵਾਇਆ ਹੈ- ਜਪ ਪ੍ਰਯੋਗ ਦੇ ਨਾਂ ਤੇ। ਇਸ ਜਪ ਪ੍ਰਯੋਗ ਵਿੱਚ ਸਰੀਰ ਨੂੰ ਵੀ ਸ਼ਾਂਤ, ਸੱਚੇ-ਸੁੱਚੇ, ਸੁਚੱਜੇ, ਸੁਹਿਰਦ ਸੁਖਾਵੇਂ ਵਾਤਾਵਰਣ ਵਿੱਚ ਬੰਨ੍ਹ ਕੇ ਬਿਠਾਉਣਾ ਪਿਆ ਹੈ, ਮਨ ਬਿਰਤੀ ਨੂੰ ਇਕਾਗਰ ਕਰਨਾ ਪਿਆ ਹੈ। ਜਿਨ੍ਹਾਂ ਸਫਲਤਾ ਸਹਿਤ ਕੀਤਾ ਹੈ ਉਹਨਾਂ ਨੂੰ ਆਤਮਕ ਸੁਖ ਪ੍ਰਾਪਤ ਹੋਇਆ ਹੈ ਤੇ ਜਿਨ੍ਹਾਂ ਨੂੰ ਮੰਜ਼ਿਲ ਦਿਸ ਪਈ ਹੈ ਉਹਨਾਂ ਨੂੰ ਹੋਰ ਅੱਗੇ ਤੁਰਨ ਵਾਸਤੇ ਪ੍ਰਕਾਸ਼ ਨਜ਼ਰ ਆਇਆ ਹੈ। ਉਹਨਾਂ ਨੂੰ ਸਮਝ ਆ ਗਈ ਹੈ ਕਿ ਆਪਣੇ ਆਪ ਨੂੰ ਕਿਸ ਪਾਸਿਉਂ ਰੋਕਣਾ ਹੈ ਤੇ ਕਿਸ ਪਾਸੇ ਜਾਣ ਦੇਣਾ ਹੈ।

# ਗੁਰੂ ਚੰਦ੍ਰੋਦਯ ਕੌਮੁਦੀ

ਗੁਰੂ ਚੰਦ੍ਰੋਦਯ ਕੌਮੁਦੀ ਸਿੱਖ ਸਤਿਗੁਰੂ ਸਾਹਿਬਾਨ ਅਤੇ ਗੁਰਮਤ ਬਾਰੇ ਰਚਿਤ ਸੰਸਕ੍ਰਿਤ ਗ੍ਰੰਥ ਹੈ। ਚੰਦ ਚਾਨਣੀ ਰਾਤ ਸਦਾ ਲੁਭਾਇਮਾਨ ਕਰਦੀ ਹੈ। ਮਨੁੱਖ ਤਾਂ ਇਸ ਰਾਤ ਵਿਚ ਉਪਜੀਆਂ ਭਾਵਨਾਵਾਂ ਨੂੰ ਵਿਅਕਤ ਕਰਦਾ ਹੀ ਹੈ। ਬਨਸਪਤੀ ਤੇ ਜੀਵ ਜੰਤੂ ਵੀ ਖੁਸ਼ੀ ਦਾ ਪ੍ਰਗਟਾਵਾਂ ਕਰਦੇ ਹਨ। ਪਵਿੱਤ੍ਰਤਾ ਦਾ ਪ੍ਰਤੀਕ ਕਮਲ ਦਾ ਖੇੜਾ ਤਾਂ ਚੰਦ ਚਾਨਣੀ ਵਿਚ ਵੇਖਿਆਂ ਹੀ ਬਣਦਾ ਹੈ। ਨੀਲੋਫਰ ਨਾਂ ਦਾ ਕਮਲ ਤਾਂ ਰਾਤ ਨੂੰ ਹੀ ਖਿੜਦਾ ਹੈ। ਕੁਮੁਦ ਕਮਲ ਦਾ ਹੀ ਨਾਂ ਹੈ ਇਸ ਨੂੰ ਅਨੰਦਿਤ ਕਰਨ ਵਾਲੀ ਚਾਨਣੀ ਰਾਤ ਵਿਚ, ਇਹ ਬਹੁਤ ਖਿੜਦੇ ਹਨ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਲਿਖਦੇ ਹਨ:

ਚੰਦ ਕੁਮੁਦਨੀ ਦੂਰਹੁ ਨਿਵ ਸਸਿ ਅਨੁਭਉ ਕਾਰਨ ਰੇ।

ਚੰਦ ਨੂੰ ਕੁਮੁਦ ਬਾਧਵ (ਕਮਲ ਦਾ ਮਿੱਤਰ) ਵੀ ਆਖਿਆ ਗਿਆ ਹੈ ਕਿਉਂਕਿ ਕੁਮੁਦਨੀਆਂ ਚੰਦ ਨੂੰ ਵੇਖ ਕੇ ਖਿੜਦੀਆਂ ਹਨ ਅਤੇ ਸੂਰਜ ਨੂੰ ਵੇਖ ਕੇ ਮਿਟਦੀਆਂ ਹਨ। ਮਹਾਨ ਕੋਸ਼ ਅਨੁਸਾਰ ਕੁਮੁਦ ਦੇ ਅਰਥ ਵਿਸ਼ਨੂੰ ਵੀ ਹੈ ਜੋ ਕੁ (ਪ੍ਰਿਥਵੀ) ਨੂੰ ਮੋਦ (ਅਨੰਦ) ਦੇਂਦਾ ਹੈ। ਹਿਰਦੇ ਕੰਵਲ ਦਸਵੇਂ ਦੁਆਰ ਵਲ ਸਿਧਾ ਹੁੰਦਾ ਹੈ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਜਿਸਦਾ ਉਹ ਕੰਵਲ ਉਂਧਾ ਹੈ ਉਸ ਨੂੰ ਸਾਧਨਾ ਰਾਹੀਂ ਸਿਧਾ ਕਰਨ ਦਾ ਉਪਦੇਸ਼ ਦੇਂਦੇ ਹਨ।

'ਗੁਰੂ ਚੰਦ੍ਰੋਦਯ ਕੌਮੁਦੀ' ਦਾ ਅਰਥ ਅਮਰ ਭਾਰਤੀ ਨੇ ਦੱਸਿਆ ਕਿ ਗੁਰੂ ਉਹ ਚੰਦਰਮਾ ਦੀ ਚਾਨਣੀ ਹੈ ਜਿਹਦੇ ਵਿਚ ਕੰਵਲ ਖਿੜਦਾ ਹੈ। ਸਤਿਗੁਰ ਹੀ ਹਿਰਦੇ ਕੰਵਲ ਅਤੇ ਹਰੀ ਨੂੰ ਇਕ ਕਰ ਦੇਂਦਾ ਹੈ। ਇਸ ਬਾਰੇ ਕਬੀਰ ਜੀ ਲਿਖਦੇ ਹਨ:

ਬੁਧ ਵਾਰਿ ਬੁਧਿ ਕਰੈ ਪ੍ਰਗਾਸ।
ਹਿਰਦੈ ਕਮਲ ਮਹਿ ਹਰਿ ਕਾ ਬਾਸ।
ਗੁਰ ਮਿਲਿ ਦੋਊ ਏਕ ਸਮ ਧਰੈ।
ਉਰਧ ਪੰਕ ਲੈ ਸੂਧਾ ਕਰੈ। -ਭਗਤ ਕਬੀਰ

ਉਂਜ ਤਾਂ ਉਰਧ ਪੰਕ ਦਾ ਅਰਥ ਉਰਧ (ਸਿਧਾ) ਪੰਕ (ਪੰਕਜ ਜਾਂ ਕਮਲ) ਹੈ। ਯੋਗ ਦਰਸ਼ਨ ਅਨੁਸਾਰ ਇਹ ਕਮਲ ਦਸਮ ਦੁਆਰ ਵੱਲ ਨੂੰ ਸਿੱਧਾ ਹੁੰਦਾ ਹੈ ਪਰ ਇਥੇ ਉਰਧ ਸ਼ਬਦ ਉਧੋਂ (ਉਲਟ) ਦੇ ਅਰਥਾਂ ਵਿਚ ਆਇਆ ਹੈ।

ਗੁਰੂ ਚੰਦ੍ਰੋਦਯ ਕੌਮੁਦੀ ਵਿਚ ਉਹਨਾਂ ਸਤਿਗੁਰੂ ਸਾਹਿਬਾਨ ਬਾਰੇ ਲਿਖਿਆ ਹੈ ਜਿਨ੍ਹਾਂ ਦੀ ਸੀਤਲ ਚਾਨਣੀ ਨਾਲ ਹਿਰਦੇ ਕੰਵਲ ਖਿੜਦਾ ਹੈ। ਇਸ ਵਿਚ ਸਤਿਗੁਰੂ ਸਾਹਿਬਾਨ ਨੂੰ ਅਵਤਾਰ ਸਿਧ ਕੀਤਾ ਗਿਆ ਹੈ। ਭਾਈ ਕਾਨ੍ਹ ਸਿੰਘ ਜੀ ਇਸ ਗ੍ਰੰਥ ਨੂੰ ਗੁਰੂ ਕੌਮੁਦੀ ਲਿਖਦੇ ਹਨ। ਉਹ ਇਸ ਦੀ ਜਾਣਕਾਰੀ ਇੰਜ ਦੇਂਦੇ ਹਨ:

ਗੁਰੁ ਕੌਮੁਦੀ- ਰਾਮ ਨਾਰਾਯਣ ਕ੍ਰਿਤ ਇੱਕ ਸੰਸਕ੍ਰਿਤ ਗ੍ਰੰਥ. ਜਿਸ ਵਿਚ ਗੁਰੂ ਨਾਨਕ ਦੇਵ ਅਤੇ ਸਤਿਗੁਰਾਂ ਨੂੰ ਹਿੰਦੂ ਮੱਤ ਦੇ ਸ਼ਾਸਤਰਾਂ ਦੇ ਪ੍ਰਮਾਣਾਂ ਨਾਲ ਅਵਤਾਰ ਸਿਧ ਕੀਤਾ ਹੈ।
-ਮਹਾਨ ਕੋਸ਼

ਗੁਰੂ ਚੰਦ੍ਰੋਦਯ ਕੌਮੁਦੀ ਦੇ ਕਰਤਾ ਆਚਾਰੀਆ ਸ੍ਰੀ ਰਾਮ ਨਰਾਇਣ ਨੇ ਦੂਸਰੀਆਂ ਸੰਪਰਦਾਵਾਂ ਵਿਚ ਗੁਰਮਤ ਦੇ ਪ੍ਰਚਾਰ, ਪ੍ਰਸਾਰ ਲਈ ਇਸ ਗ੍ਰੰਥ ਦੀ ਰਚਨਾ ਕੀਤੀ। ਇਹ ਰਚਨਾ ਉਹਨਾਂ ਨੇ ਅੱਜ ਤੋਂ ਤਕਰੀਬਨ ਡੇਢ ਕੁ ਸਦੀ ਪਹਿਲਾਂ ਕੀਤੀ ਸੀ।

ਦੱਸਿਆ ਜਾਂਦਾ ਹੈ ਕਿ ਆਚਾਰੀਆ ਜੀ ਦੇ ਪਿਤਾ ਸ੍ਰੀ ਸੁਚੇਤ ਰਾਮ ਕਿਸੇ ਰਿਆਸਤ ਦੇ ਰਾਜਾ ਸਨ। ਪਰ ਆਚਾਰੀਆ ਦੀ ਬਿਰਤੀ ਧਾਰਮਿਕ ਤੇ ਅਧਿਆਤਮਕ ਸੀ ਏਸੇ ਕਰਕੇ ਇਹਨਾਂ ਨੇ ਗਾਇਤਰੀ ਮੰਤਰ ਦਾ ਉਪਦੇਸ਼ ਤੇ ਹਰੀ ਮੰਤਰ ਦਾ ਉਪਦੇਸ਼ ਵੱਖ ਵੱਖ ਮਹਾਤਮਾਵਾਂ ਤੋਂ ਸਿੱਖੇ ਅਤੇ ਸੰਸਕ੍ਰਿਤ ਸਾਹਿਤ ਦਾ ਅਧਿਐਨ ਵੀ ਕੀਤਾ। ਉਹ ਉਪਦੇਸ਼ਕ ਉਹਨਾਂ ਦੇ ਪਰੰਪਰਾ ਅਨੁਸਾਰ ਗੁਰੂ ਸਨ।

ਆਚਾਰੀਆ ਜੀ ਦੇ ਸੰਸਕਾਰਾਂ ਵਿੱਚ ਮਾਤਾ ਵਲੋਂ ਸਿੱਖੀ ਉਪਾਸ਼ਨਾ ਪਧਤੀ ਵੀ ਸੀ। ਕਾਰਨ, ਉਹਨਾਂ ਦੇ ਮਾਤਾ ਜੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਭਗਤੀ ਮਾਰਗ ਦੇ ਉਪਾਸ਼ਕ ਸਨ। ਉਹਨਾਂ ਨੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਦੇ ਦਰਸ਼ਨ ਦਿਦਾਰ ਵੀ ਕੀਤੇ ਹੋਏ ਸਨ। ਮਾਤਾ ਜੀ ਦੀ ਸੁਮਤ ਕਾਰਨ ਉਹ ਗੁਰਮਤ ਦੇ ਪੈਰੋਕਾਰ ਤਾਂ ਸਨ ਹੀ, ਪਰ ਹੋਰ ਮੰਤਰ ਤੇ ਸਿੱਖਿਆ ਪ੍ਰਾਪਤ ਕਰਨ ਦੇ ਬਾਵਜੂਦ ਅਜੇ ਉਹ ਗੁਰਮਤ ਦੀ ਦੀਖਿਆ ਦੇ ਅਭਿਲਾਸ਼ੀ ਸਨ। ਆਚਾਰੀਆ ਜੀ ਦੇ ਪੂਰਬਲੇ ਕਰਮਾਂ ਦਾ ਫਲ ਕਿ ਉਹਨਾਂ ਦਾ ਮਿਲਾਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਹੋ ਗਿਆ। ਉਹ ਲਿਖਦੇ ਹਨ:

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਮੈਨੂੰ ਬ੍ਰਹਮ ਬੋਧ ਅਤੇ ਆਤਮਾ ਦਾ ਬੋਧ ਪ੍ਰਾਪਤ ਹੋਇਆ ਹੈ। ਉਹਨਾਂ ਨੇ ਕਿਰਪਾ ਕਰਕੇ ਮੈਨੂੰ ਆਪਣੇ ਨਾਨਕ ਸਰੂਪ ਨਾਲ ਪਰਿਚਿਤ ਕਰਵਾਇਆ। ਇਸ ਕਰਕੇ ਸ੍ਰੀ (ਗੁਰੂ) ਨਾਨਕ ਸਰੂਪ ਸ੍ਰੀ ਗੁਰੂ ਰਾਮ ਸਿੰਘ ਜੀ ਨੂੰ ਮੈਂ ਨਮਸਕਾਰ ਕਰਦਾ ਹਾਂ।"

ਆਚਾਰੀਆ ਰਾਮ ਨਾਰਾਇਣ ਦੇ ਜਦੋਂ ਕਪਾਟ ਖੁਲ੍ਹ ਗਏ, ਮਨ ਵਿਚ ਪ੍ਰਗਾਸ ਹੋਇਆ, ਉਹਨਾਂ ਦਾ ਹਿਰਦੇ ਕੰਵਲ ਖਿੜਿਆ ਤਾਂ ਉਹਨਾਂ ਸ੍ਰੀ ਸਤਿਗੁਰੂ ਜੀ ਦੀ ਬੜੀ ਉਸਤਤ ਕੀਤੀ। ਉਹ ਰਾਮ ਗੀਤਾ ਦੀ ਵਿਆਖਿਆ ਕਰਦਿਆਂ, ਉਸ ਦੇ ਮੰਗਲਾ ਚਰਨ ਵਿਚ ਸ੍ਰੀ ਸਤਿਗੁਰੂ ਜੀ ਬਾਰੇ ਲਿਖਦੇ ਹਨ:

"ਮੋਹ ਰੂਪੀ ਰਾਵਣ ਦੀ ਹਿੰਸਾ ਕਰਨ ਵਾਲੇ ਜਿਸ ਮਹਾਂਪੁਰਸ਼ ਵਿੱਚ ਯੋਗੀ ਲੋਕ ਰਮਨ ਕਰਦੇ ਹਨ ਅਤੇ ਜੋ ਆਪਣੀ ਕੁਸ਼ਲਤਾ ਨਾਲ ਆਪਣੀ ਸ਼ਰਨ ਵਿਚ ਰਹਿਣ ਵਾਲੇ ਜਨਾਂ ਦੇ ਅਨੰਦ ਨੂੰ ਵਧਾਉਣ ਵਾਲਾ ਹੈ, ਉਸ ਸਤਿਗੁਰੂ ਰਾਮ ਸਿੰਘ ਜੀ ਨੂੰ ਮੇਰਾ ਨਮਸਕਾਰ ਹੈ।"

"ਮਨੁੱਖ ਦੀ ਸ਼ਕਲ ਵਿਚ ਜਿਹੜਾ ਸਿੰਘ ਆਇਆ ਅਤੇ ਮਾਇਆ ਤੋਂ ਪੈਦਾ ਹੋਣ ਵਾਲੇ ਰਾਗ ਦਵੇਸ਼ ਦਾ ਹਿੰਸਕ ਹੈ, ਇਸ ਪ੍ਰਕਾਰ ਦੇ ਨਰਸਿੰਘ ਸ੍ਰੀ (ਸਤਿਗੁਰੂ) ਰਾਮ ਸਿੰਘ ਮੇਰੇ ਇਸ਼ਟ ਹਨ ਅਤੇ ਮੇਰੇ ਅਨੰਦ ਨੂੰ ਵਧਾਉਣ ਵਾਲੇ ਹਨ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਾਮਧਾਰੀ ਸਿੱਖਾਂ ਨੇ ਅਕਾਲ ਪੁਰਖ ਮੰਨਿਆ। ਆਪ ਜੀ ਦੇ ਕਈ ਪ੍ਰਸੰਸਕਾਂ ਨੇ ਆਪ ਨੂੰ ਸੁਤੰਤਰਤਾ ਸੰਗਰਾਮ ਦੇ ਮੋਢੀ ਮੰਨਿਆ । ਕਈਆਂ ਨੇ ਆਪ ਦੀ ਸਮਾਜ ਸੁਧਾਰਕ ਵਜੋਂ ਮਹਿਮਾ ਕੀਤੀ। ਕਈ ਆਪ ਨੂੰ ਸਦਾਚਾਰਕ ਕਦਰਾ ਕੀਮਤਾਂ ਦੇ ਰਾਖੇ ਸਮਝਦੇ ਸਨ। ਪਰ ਜਿਨ੍ਹਾਂ ਨੂੰ ਆਪ ਨੇ ਬ੍ਰਹਮ ਦਾ ਬੋਧ ਕਰਾਇਆ, ਜਿਨ੍ਹਾਂ ਨੂੰ ਪ੍ਰਮਾਤਮਾ ਨਾਲ ਲਿਵ ਲਾਉਣ ਦੀ, ਆਤਮਾ ਦੀ ਸ਼ੁਧੀ ਦੀ ਜਾਚ ਦੱਸੀ ਉਹ ਆਪ ਨੂੰ ਓਸੇ ਰੂਪ ਵਿਚ ਵੇਖਦੇ ਰਹੇ।

ਆਚਾਰੀਆ ਰਾਮ ਨਾਰਾਇਣ ਲਈ ਵੀ ਆਪ ਬ੍ਰਹਮ ਬੋਧ ਗੁਰੂ ਸਨ। ਮੱਖਣ ਸ਼ਾਹ ਲੁਬਾਣੇ ਵਾਂਗ ਆਚਾਰੀਆ ਜੀ ਨੇ ਇਸ ਦਾ ਹੋਕਾ ਦਿੱਤਾ ਪਰ ਜ਼ਬਾਨੀ ਹੀ ਨਹੀਂ, ਲਿਖਕੇ। ਉਹਨਾਂ ਨੇ ਆਪਣੇ ਸਾਰੇ ਗ੍ਰੰਥਾਂ ਵਿਚ ਇਸ ਗੱਲ ਨੂੰ ਮੰਗਲਾ ਚਰਨ ਵਿਚ ਪੇਸ਼ ਕੀਤਾ।

ਗੁਰੂ ਚੰਦ੍ਰੋਦਯ ਕੌਮੁਦੀ ਦੇ ਕਈ ਸਲੋਕਾਂ ਦਾ ਅਧਿਐਨ ਕਰਨ ਨਾਲ ਇਹ ਗੱਲ ਸਪਸ਼ਟ

ਹੋ ਜਾਂਦੀ ਹੈ ਕਿ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਗੁਰਮਤ ਦਾ ਬੋਧ ਪ੍ਰਾਪਤ ਕਰਕੇ ਗੁਰਮਤ ਨੂੰ ਦੂਸਰੀਆਂ ਸੰਪਰਦਾਵਾਂ ਵਿਚ ਫੈਲਾਉਣ ਦਾ ਸਫਲ ਉਪਰਾਲਾ ਕੀਤਾ ਅਤੇ ਸਭ ਸਤਿਗੁਰੂ ਸਾਹਿਬਾਨ ਨੂੰ ਹਿੰਦੂ ਭਾਰਤੀ ਸ਼ਾਸਤਰਾਂ ਅਨੁਸਾਰ, ਪ੍ਰਮਾਣ ਦੇ ਕੇ ਸਿਧ ਕੀਤਾ ਕਿ ਉਹ ਅਵਤਾਰ ਸਨ। ਉਹਨਾਂ ਸੰਸਾਰ ਵਿਚ ਸੱਚ ਹੱਕ ਦਾ ਸੰਦੇਸ਼ ਦਿੱਤਾ ਸੀ।

੧੫੦ ਸਾਲ ਪੁਰਾਣੀ ਇਸ ਸੰਸਕ੍ਰਿਤ ਰਚਨਾ ਦੀ ਪ੍ਰਤੀ ਹੁਸ਼ਿਆਰਪੁਰ ਦੇ ਸਾਧੂ ਆਸ਼ਰਮ ਵਿਚ ਪਈ ਸੀ। ਉਸ ਆਸ਼ਰਮ ਦੇ ਇੱਕ ਸੇਵਕ ਸ੍ਰੀ ਦੁਨੀ ਚੰਦਰ ਸ਼ਰਮਾ ਨੇ ਇਸ ਗ੍ਰੰਥ ਦੀ ਪ੍ਰਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ੨ ਜੂਨ ੧੯੮੧ ਨੂੰ ਭੇਟ ਕੀਤੀ। ਸ਼ਰਮਾ ਜੀ ਨੇ ਗ੍ਰੰਥ ਭੇਟ ਕਰਨ ਸਮੇਂ ਇਹਨਾਂ ਸ਼ਬਦਾਂ ਵਿਚ ਆਪਣੀ ਸ਼ਰਧਾ ਦਾ ਪ੍ਰਗਟਾਵਾ ਕੀਤਾ:

"ਗੁਰੂ ਚੰਦ੍ਰੋਦਯ ਕੌਮੁਦੀ" ਜਿਸ ਦੀ ਰਚਨਾ ਅੱਜ ਤੋਂ ਲਗਭਗ ੧੩੦ ਸਾਲ ਪਹਿਲਾਂ, ਸਤਿਗੁਰੂ ਸ੍ਰੀ ਰਾਮ ਸਿੰਘ ਜੀ ਦੀ ਪ੍ਰੇਰਨਾ ਨਾਲ ਉਹਨਾਂ ਦੇ ਹੀ ਇਕ ਸੁਯੋਗ ਅਨੁਯਾਈ ਆਚਾਰੀਆ ਸ੍ਰੀ ਰਾਮ ਨਾਰਾਇਣ ਨੇ ਸ੍ਰੀ ਗੁਰਮਤ ਦੇ ਸਤਿ ਸਰੂਪ ਦੇ ਜਿਗਿਆਸੂਆਂ ਦੀ ਜਾਣਕਾਰੀ ਲਈ ਕੀਤੀ ਸੀ। ਅੱਜ ਉਹੀ ਵਡਮੁਲਾ ਗ੍ਰੰਥ (ਗੁਰਮਤ ਦਾ ਕੀਮਤੀ ਖਜਾਨਾ) ਉਸੇ ਸਤਿਗੁਰੂ ਸ੍ਰੀ ਰਾਮ ਸਿੰਘ ਜੀ ਦੇ ਵਰਤਮਾਨ ਸਮੇਂ ਦੇ ਸੁਯੋਗ ਗੱਦੀ ਨਸ਼ੀਨ ਤਪ ਦੀ ਮੂਰਤ ਅਤੇ ਕਰੋੜਾਂ-ਕਰੋੜਾਂ ਭਾਰਤ ਵਾਸੀਆਂ ਦੀ ਸਰਧਾ ਦੇ ਕੇਂਦਰ ਸ੍ਰੀ ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਦੇ ਅਧਿਕਾਰੀ ਅਤੇ ਸੁਯੋਗ ਕਰ ਕੰਵਲਾਂ ਵਿਚ ਸਾਦਰ ਸਮਰਪਿਤ ਹੈ।

ਹੇ ਪਰਮ ਪੂਜ! ਮੇਰੀ ਸ਼ਰਧਾ ਦੇ ਪਾਤਰ!! ਇਹ ਆਪ ਜੀ ਦੀ ਵਸਤੂ ਮੈਂ ਆਪ ਜੀ ਨੂੰ ਭੇਟਾ ਕਰਦਾ ਹਾਂ।"

ਅੰਤ ਵਿਚ ਬੜੀ ਨਿਮਰਤਾ ਸਹਿਤ ਸ਼ਰਮਾ ਜੀ ਆਪਣੇ ਆਪ ਨੂੰ ਸ੍ਰੀ ਸਤਿਗੁਰੂ ਜੀ ਦਾ ਨਾ ਚੀਜ਼ ਲਿਖਦੇ ਹਨ।

ਸ੍ਰੀ ਦੁਨੀ ਚੰਦਰ ਸ਼ਰਮਾ ਇਸ ਸੰਸਕ੍ਰਿਤ ਗ੍ਰੰਥ ਦਾ ਹਿੰਦੀ ਅਨੁਵਾਦ ਕਰ ਰਹੇ ਹਨ। ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਬਨਾਰਸ ਵਿੱਚ ਇਸ ਉੱਤੇ ਗੰਭੀਰ ਅਧਿਐਨ ਹੋ ਰਿਹਾ ਹੈ।

ਜਿਹੜੇ ਵਿਅਕਤੀ ਸੰਸਕ੍ਰਿਤ ਤੋਂ ਅਣਭਿਜ ਹਨ ਉਹ ਇਸ ਦਾ ਅਨੁਵਾਦ ਪੜ੍ਹ ਕੇ ਸਹਿਜੇ, ਵਿਸਤਾਰ ਨਾਲ ਸਮਝ ਸਕਣਗੇ ਕਿ ਆਚਾਰੀਆ ਸ੍ਰੀ ਰਾਮ ਨਾਰਾਇਣ ਜੀ ਨੇ, "ਗੁਰੂ ਚੰਦ੍ਰੋਦਯ ਕੌਮੁਦੀ" ਵਿਚ ਗੁਰਮਤ ਦੀ ਕਿਵੇਂ ਵਿਆਖਿਆ ਕੀਤੀ ਹੈ ਅਤੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਕ ਸਤਿਗੁਰੂ ਸਾਹਿਬਾਨ ਪ੍ਰਤੀ ਕਿਵੇਂ ਸ਼ਰਧਾ ਪ੍ਰਗਟ ਕੀਤੀ ਹੈ?

ਇੰਜ ਅਧਿਐਨ ਦਾ ਡੇਢ ਸੌ ਸਾਲ ਪੁਰਾਣਾ ਉਹ ਅਧਿਆਏ ਸਾਹਮਣੇ ਆਏਗਾ ਜਿਸ ਵਿਚ ਇਸ ਦੇ ਲੇਖਕ ਨੇ ਸ੍ਰੀ ਸਤਿਗੁਰੂ ਜੀ ਦੀ ਚੰਦਰਮਾ ਦੀ ਚਾਨਣੀ ਵਿੱਚ ਆਪਣਾ ਹਿਰਦੇ ਕਮਲ ਖਿੜਾਇਆ ਹੈ, ਬ੍ਰਹਮ ਅਤੇ ਆਤਮਾ ਦਾ ਬੋਧ ਪ੍ਰਾਪਤ ਕੀਤਾ ਹੈ।

# ਸਾਨੂੰ ਕੋਈ ਵੇਖਦਾ ਤਾਂ ਨਹੀਂ !

ਅਸੀਂ ਕਿੰਨੇ ਕੁ ਚੰਗੇ ਹਾਂ, ਇਸ ਦੀ ਤਸਲੀ ਭਾਵੇਂ ਸਾਨੂੰ ਆਪਣੇ ਅਚਾਰ ਵਿਹਾਰ ਨਾਲ ਹੋ ਜਾਂਦੀ ਹੋਵੇਗੀ। ਪਰ ਅਸੀਂ ਕਿੰਨੇ ਕੁ ਚੰਗੇ ਲਗਦੇ ਹਾਂ ਇਸ ਦਾ ਫੈਸਲਾ ਅਸੀਂ ਨਹੀਂ ਕਰਨਾ, ਵੇਖਣ ਵਾਲੀਆਂ ਅੱਖਾਂ ਨੇ ਕਰਨਾ ਹੈ। ਅਸੀਂ ਆਪਣੇ ਆਪ ਨੂੰ ਸ਼ੀਸ਼ੇ ਅਗੇ ਖੜ੍ਹੇ ਕਰਕੇ ਆਪਣੀਆਂ ਅਖਾਂ ਨਾਲ ਤਾਂ ਭਾਵੇ ਵੇਖ ਸਕਦੇ ਹਾਂ ਪਰ ਜੇ ਸਾਡਾ ਵੇਖਿਆਂ ਤੇ ਦੂਜੇ ਦਾ ਵੇਖਿਆ ਰਲਦਾ ਨਹੀਂ ਤਾਂ ਵੇਖਣ ਵੇਖਣ ਵਿਚ ਫ਼ਰਕ ਹੈ। ਕਈ ਵਾਰ ਅਸੀਂ ਕੋਈ ਕਰਮ ਕਰਨ ਵੇਲੇ ਜਾਂ ਤਿਆਰ ਹੋ ਕੇ ਸੋਚਦੇ ਹਾਂ ਕਿ ਅਸੀਂ ਠੀਕ ਹਾਂ, ਜਚਦੇ ਹਾਂ ਉਦੋਂ ਵੀ ਇਸ ਬਾਰੇ ਚੇਤੰਨ ਰਹਿਣ ਦੀ ਲੋੜ ਹੈ ਕਿ ਸਾਨੂੰ ਕੋਈ ਵੇਖਦਾ ਤਾਂ ਨਹੀਂ ! ਜੇ ਵੇਖਦਾ ਹੈ ਤਾਂ ਕਿੰਜ ?

ਸਧਾਰਨ ਹਾਲਤ ਵਿਚ ਸੱਚੀ ਗਵਾਹੀ ਵੇਖਣ ਜਾਂ ਸੁਣਨ ਦੀ ਮੰਨੀ ਜਾਂਦੀ ਹੈ। ਜੇ ਕੋਈ ਘਟਨਾ ਕਿਸੇ ਦੇ ਸਾਹਮਣੇ ਵਾਪਰੀ ਹੈ, ਉਹ ਦੀ ਤਸਦੀਕ ਕਰਦਾ ਹੈ ਤਾਂ ਉਸ ਤੋਂ ਉੱਤੇ ਸੱਚ ਕੋਈ ਨਹੀਂ ਮੰਨਿਆਂ ਜਾਂਦਾ। ਦੂਜੀ ਗੱਲ ਸੁਣਨ ਦੀ ਹੈ। ਉਹ ਤਾਂ ਜਦ ਕੋਈ ਕਹੇ ਕਿ ਮੈਂ ਉਹ ਗੱਲ ਆਪ ਕੰਨਾਂ ਨਾਲ ਸੁਣੀ ਹੈ ਤਾਂ ਇਤਬਾਰ ਕਰਨ ਬਾਰੇ ਸ਼ਕ ਨਹੀਂ ਰਹਿ ਜਾਂਦਾ। ਪਰ ਕਈ ਵਾਰ ਸੁਣੀ ਸੁਣਾਈ ਗੱਲ, ਐਨੇ ਗੇੜੇ ਕਢ ਕੇ ਆਉਂਦੀ ਹੈ ਕਿ ਉਸ ਉਤੇ ਇਤਬਾਰ ਕਰਨ ਉਤ੍ਹੇ ਪ੍ਰਸ਼ਨ ਚਿੰਨ ਲੱਗ ਜਾਂਦਾ ਹੈ।

ਇਹ ਵਖਰੀ ਗੱਲ ਹੈ ਕਿ ਕੋਈ ਆਪਣੀ ਚਤੁਰਾਈ ਨਾਲ ਬਿਨਾਂ ਵੇਖੇ-ਸੁਣੇ ਕਿਸੇ ਗੱਲ ਨੂੰ ਵੇਖੀ ਸੁਣੀ ਤੋਂ ਵਧ ਸੱਚੀ ਗੁਆਹੀ ਬਣਾ ਕੇ ਪੇਸ਼ ਕਰਦਾ ਹੈ। ਉਹ ਭਾਵੇਂ ਲਿਖ ਕੇ ਪੇਸ਼ ਕਰੇ ਭਾਵੇਂ ਬੋਲ ਕੇ। ਇਹ ਤਾਂ ਉਸਦੀ ਲਿਖਣ-ਬੋਲਣ ਦੀ ਕਲਾ ਹੈ ਕਿ ਉਹ ਕਿਵੇਂ ਪ੍ਰਭਾਵਤ ਕਰਦਾ ਹੈ। ਇਹਨਾਂ ਗੁਆਹੀਆਂ ਦਾ ਪ੍ਰਭਾਵ ਅਸੀਂ ਕੂੜ ਕਚਹਿਰੀਆਂ ਵਿਚ ਆਮ ਵੇਖਦੇ ਹਾਂ। ਮੁਕਦਮੇ ਵਿਚ ਸੱਚੀ ਇੱਕ ਧਿਰ ਹੀ ਹੁੰਦੀ ਹੈ। ਜੇ ਝੂਠੀ ਧਿਰ ਆਪਣੀਆਂ ਗੁਆਹੀਆਂ ਨਾਲ, ਵਕੀਲ ਦੀ ਹੁਸ਼ਿਆਰੀ ਨਾਲ, ਜੱਜ ਦੇ ਮਨ ਉਤੇ ਬਿਠਾਂ ਦੇਵੇ ਕਿ ਉਹ ਬਿਲਕੁਲ ਸੱਚੀ ਹੈ, ਉਸ ਨੂੰ ਨਿਆਂ ਮਿਲਣਾ ਚਾਹੀਦਾ ਹੈ ਤਾਂ ਫੈਸਲਾਂ ਉਸਦੇ ਹੱਕ ਵਿਚ ਵੀ ਹੋ ਸਕਦਾ ਹੈ ਤੇ ਸੱਚਾ ਵਿਚਾਰਾ ਰਹਿ ਜਾਂਦਾ ਹੈ ਧੱਕੇ ਖਾਣ ਤੇ ਅਪੀਲਾਂ ਕਰਨ ਨੂੰ।

ਕਈ ਵਾਰ ਕੋਈ ਦਲੀਲ, ਵਕੀਲ, ਅਪੀਲ ਲਾਭ ਨਹੀਂ ਪਹੁੰਚਾਉਂਦੀ। ਇਹੋ ਵਪਰਿਆ ਸੀ ਪੂਰਨ ਭਗਤ ਨਾਲ। ਉਸ ਦੀ ਮਤਰੇਈ ਮਾਂ ਲੂਣਾਂ ਨੇ, ਅਖੀਂ ਵੇਖਣ ਤੋਂ ਵਧ, ਜਦ ਹੱਡ ਬੀਤੀ ਆਪਣੀ ਪਤੀ ਰਾਜੇ ਸਲਵਾਣ ਨੂੰ ਸੁਣਾਈ ਕਿ ਪੂਰਨ ਨੇ ਉਸ ਦੀ ਪੱਤ ਲਾਹੁਣ ਦੀ ਕੋਸ਼ਸ਼ ਕੀਤੀ ਹੈ ਤਾਂ ਰਾਜੇ ਨੇ ਪੂਰਨ ਦੇ ਸੱਚ ਨੂੰ ਕੋਰਾ ਝੂਠ ਮੰਨਿਆਂ ਤੇ ਲੂਣਾਂ ਦੇ ਸਫੈਦ ਝੂਠ ਨੂੰ ਪੂਰਨ ਸੱਚ। ਜਿਸ ਕਰਕੇ ਪੂਰਨ ਨੂੰ ਮਰਵਾਉਣ ਦਾ ਹੁਕਮ ਦਿਤਾ।

ਉਂਜ ਅੱਖੀਂ ਵੇਖਣਾ ਵੀ ਜ਼ਰੂਰੀ ਨਹੀਂ ਕਿ ਸੱਚ ਹੋਵੇ। ਕਿਉਂਕਿ ਕੋਈ ਸਥਿਤੀ ਹੀ ਐਸੀ ਹੋ ਸਕਦੀ ਹੈ। ਪ੍ਰੰਪਰਾ ਵਿਚ ਇਕ ਰਾਜੇ ਦੀ ਕਥਾ ਆਉਂਦੀ ਹੈ ਕਿ ਇਕ ਵਾਰ ਉਹ ਆਪਣੀ ਰਾਜਧਾਨੀ ਤੋਂ ਬਾਹਰ ਦੂਰ ਦੁਰੇਡੇ ਗਿਆ ਹੋਇਆ ਸੀ। ਪਿਛੋਂ ਉਸਦਾ ਬਿਸਤਰਾ ਵਿਛਾਉਣ ਵਾਲੇ

ਨਿੱਤ ਦੇ ਬਿਰਧ ਨੌਕਰ ਨੇ ਉਸਦੇ ਸੌਣ ਕਮਰੇ ਵਿੱਚ ਬਿਸਤਰ ਵਿਛਾਇਆ। ਨੌਕਰ ਨੂੰ ਕਨਸੋ ਮਿਲੀ ਕਿ ਉਸ ਰਾਤ ਰਾਜੇ ਨੇ ਨਹੀਂ ਪਰਤਨਾ ਸੋ ਉਸ ਨੇ ਸੋਚਿਆ ਕਿ ਜਿਸ ਨਰਮ ਨਰਮ ਬਿਸਤਰੇ ਨੂੰ ਵਿਛਾਉਂਦਿਆਂ ਉਸ ਦੀ ਉਮਰ ਬੀਤ ਗਈ ਹੈ ਉਸ ਉੱਤੇ ਸੌਂ ਕੇ ਤਾਂ ਵੇਖੇ। ਕਿਨ੍ਹਾਂ ਕੂ ਕੂਲਾ ਤੇ ਗੁਦ ਗੁਦਾ ਹੈ। ਸਵੇਰੇ ਉਠ ਕੇ, ਉਹ ਬਿਸਤਰਾਂ ਠੀਕ ਠਾਕ ਕਰਕੇ ਚਲਾ ਜਾਏਗਾ ਜਾਂ ਜੇ ਰਾਜਾ ਆ ਹੀ ਗਿਆ ਤਾਂ ਦੂਰੋਂ ਉਸ ਦੇ ਪੈਰਾਂ ਦੀ ਅਵਾਜ਼ ਸੁਣ ਕੇ, ਕਿਸੇ ਨਾਲ ਗਲਾਂ ਕਰਦੇ ਨੂੰ ਸੁਣ ਕੇ, ਤਤਫੱਟ ਬਿਸਤਰਾ ਠੀਕ ਕਰਕੇ, ਨਮਸਕਾਰ ਕਰ ਕੇ ਚਲਾ ਜਾਵੇਗਾ।

ਉਹ ਬਿਰਧ ਨੌਕਰ ਇਸ ਤਰ੍ਹਾਂ ਦੀਆਂ ਦਲੀਲਾਂ ਘੜ ਕੇ ਰਾਜੇ ਦੇ ਬਿਸਤਰੇ ਉਤੇ ਚਾਦਰ ਲੈ ਕੇ, ਘੋੜੇ ਵੇਚ ਕੇ ਸੌਂ ਗਿਆ। ਉਸ ਨੂੰ ਨੀਂਦ ਵਿਚ ਦੀਨ ਦੁਨੀਆਂ ਦਾ ਪਤਾ ਹੀ ਨਾ ਰਿਹਾ।

ਕਾਫੀ ਰਾਤ ਗਈ ਰਾਣੀ ਆਈ। ਉਸ ਦੀਆਂ ਅੱਖਾਂ ਵਿਚ ਨੀਂਦ ਸੀ ਰਾਜੇ ਦੀ ਉਡੀਕ ਕਾਰਨ। ਉਸ ਨੇ ਵੇਖਿਆਂ ਬਿਸਤਰੇ ਤੇ ਕੋਈ ਸੁਤਾ ਪਿਆ ਹੈ, ਉਸਨੇ ਸੋਚਿਆ ਰਾਜਾ ਨਸ਼ੇ ਵਿਚ ਚੂਰ ਤੇ ਥੱਕਿਆ ਹੋਇਆ ਆਇਆ ਹੋਵੇਗਾ ਸੋ ਸਿਧਾ ਕਮਰੇ ਵਿਚ ਆ ਕੇ ਸੌਂ ਗਿਆ ਹੋਵੇਗਾ। ਉਹ ਵੀ ਉਸੇ ਬਿਸਤਰੇ ਉਤੇ ਲੇਟਦਿਆਂ ਹੀ ਸੌਂ ਗਈ।

ਰਾਜਾ ਵੀ ਤੜ੍ਹਕੇ ਆ ਗਿਆ। ਆਪਣੇ ਬਿਸਤਰੇ ਉਤੇ ਰਾਣੀ ਨਾਲ ਕਿਸੇ ਹੋਰ ਨੂੰ ਘੂਕ ਸੁਤਾ ਵੇਖਕੇ, ਗੁਸੇ ਵਿੱਚ ਇੱਕੋ ਵਾਰ ਤਾਂ ਆਪਿਓਂ ਬਾਹਰ ਹੋ ਗਿਆ। ਫਿਰ ਉਸੇ ਵੇਲੇ ਵਜ਼ੀਰ ਨੂੰ ਸੱਦਿਆ। ਵਜ਼ੀਰ ਨੇ ਜਦ ਨੌਕਰ ਤੇ ਰਾਣੀ ਦੁਹਾਂ ਨੂੰ ਉਠਾ ਕੇ ਵਾਰੀ ਵਾਰੀ ਪੁਛਿਆਂ ਤਾਂ ਸੱਚ ਸਾਹਮਣੇ ਆ ਗਿਆ। ਉਸਨੂੰ ਸਮਝ ਆ ਗਈ ਕਿ ਅਖੀਂ ਵੇਖਿਆਂ ਵੀ ਸਾਡੇ ਅਰਥ ਦੇਂਦਾ ਸੱਚ ਸਹੀਂ ਨਹੀਂ ਹੋ ਸਕਦਾ।

ਪਰ ਆਮ ਤੌਰ ਤੇ ਵੇਖਣ ਵਾਲਾ ਇੰਜ ਥੋੜ੍ਹਾ ਵੇਖਦਾ ਹੈ ਕਿ ਕੋਈ ਕਿਸ ਭਾਵਨਾ ਅਨੁਸਾਰ ਵਿਚਾਰ ਰਿਹਾ ਹੈ। ਉਹ ਤਾਂ ਚਸ਼ਮਦੀਦ ਗੁਆਹ ਹੈ, ਇਸ ਗੱਲ ਦਾ। ਜ਼ਰੂਰੀ ਨਹੀਂ ਕਿ ਉਹ ਨਿਤਾਰਾ ਕਰਨ ਦੀ ਲੋੜ ਸਮਝੇ।

ਕੁਝ ਧਾਰਮਿਕ ਅਦਾਰਿਆਂ ਵਿਚ ਪਹਿਰਾਵੇ, ਖਾਣ-ਪੀਣ, ਸੰਬੰਧੀ ਲਛਮਣ ਰੇਖਾਵਾਂ ਖਿਚੀਆਂ ਹੋਣੀਆਂ ਹਨ। ਸਿੱਖਾਂ ਵਿਚ ਬੀੜੀ, ਸਿਗਰਟ, ਤਮਾਕੂ, ਸ਼ਰਾਬ, ਨਸ਼ੇ ਦੀਆਂ ਗੋਲੀਆਂ ਦੀ ਵਰਤੋਂ ਮਨ੍ਹਾ ਹੈ। ਮਾਸ ਮਿਟੀ ਦੀ ਵਰਤੋਂ ਵੀ ਮਰਯਾਦਾ ਦੇ ਅਨੁਕੂਲ ਨਹੀਂ। ਅੰਡੇ ਤੇ ਮਛੀ ਵੀ ਏਸੇ ਦਾਇਰੇ ਵਿਚ ਆਉਂਦੇ ਹਨ। ਕੇਸ ਕਟਾਉਣ ਦੀ ਵੀ ਮਨਾਹੀ ਹੈ। ਜੈਨ ਸਮਾਜ ਤੇ ਹੋਰ ਸਮਾਜਾਂ ਵਿਚ ਵੀ ਨਸ਼ੇ ਬੰਦੀ ਲਈ ਤੇ ਸ਼ਾਕਾਹਾਰੀ ਸਾਤਵਿਕ ਭੋਜਨ ਲਈ ਹੀ ਨੇਮ ਹਨ ਪਰ ਜੇ ਕੋਈ ਇਹਨਾਂ ਚੀਜਾਂ ਦੀ ਵਰਤੋਂ ਕਰੇ। ਸਿੱਖ ਹੋਕੇ ਬੀੜੀ ਸਿਗਰਟ ਪੀਏ ਨਾ, ਪਰ ਲੈ ਆਵੇ, ਇਹ ਕਹਿ ਕੇ ਕਿ ਦੂਜੇ ਲਈ ਲਿਆਂਦੀ ਹੈ ਤਾਂ ਜੇ ਉਹ ਸੱਚਾ ਵੀ ਹੈ ਤਾਂ ਵੀ ਵੇਖਣ ਵਾਲਾ ਕੀ ਸੋਚੇਗਾ ? ਇਸਤਰ੍ਹਾਂ ਹੀ ਜੇ ਕੋਈ ਸਿੱਖ ਭਾਵੇਂ ਦੂਜੇ ਲਈ ਹੀ ਸ਼ਰਾਬ, ਬੀਅਰ, ਵਿਸਕੀ ਖਰੀਦੇ, ਪੀਣ ਵਾਲੇ ਨੂੰ ਕਿਸੇ ਪਾਰਟੀ ਵਿਚ ਪਿਆਲੇ ਵਿਚ ਪਾ ਕੇ ਦੇਵੇ ਜਾਂ ਪੀਣ ਵਾਲੇ ਦੇ ਨਾਲ ਬੈਠ ਜਾਏ ਤੇ ਆਪ ਕੋਕਾ ਕੋਲਾ ਜਾਂ ਹੋਰ ਕੁਝ ਪੀਏ ਤਾਂ ਵੀ ਉਸ ਨੂੰ ਸੋਚਣਾ ਪਵੇਗਾ ਕਿ ਕੋਈ ਉਸ ਨੂੰ ਇੰਜ ਗ਼ਲਤ ਕੰਮ ਕਰਦੇ ਨੂੰ, ਵੇਖਦਾ ਤਾਂ ਨਹੀਂ ਜੇ ਵੇਖਦਾ ਹੈ ਤਾਂ ਉਸ ਬਾਰੇ ਕੀ ਭਾਵਨਾ ਰਖਦਾ ਹੈ। ਹੋ ਸਕਦਾ ਹੈ ਕੋਈ ਉਸੇ ਦੇ ਬਾਣੇ ਵਿਚ ਵੀ ਉਸਦਾ ਮਿਤਰ ਨਾ ਹੋਵੇ। ਉਹ ਪੀਣ ਵਾਲੇ ਦੇ ਕੋਲ ਬੈਠੇ ਹੋਣ, ਉਸ ਲਈ ਨਸ਼ੀਲਾ ਪਦਾਰਥ ਖਰੀਦਣ ਬਾਰੇ ਪੜ੍ਹੀ ਸੁਣੀ ਦੇਖੀ ਗਲ ਨੂੰ ਸੁਣਾ ਪੜ੍ਹਾ ਕੇ ਚਟਖਾਰੇ ਲਾ ਲਾ ਕੇ ਪੇਸ਼ ਕਰਦਾ ਹੋਵੇ। ਬਿਨਾ ਇਹ ਸੋਚੇ ਕਿ ਕੁਕੜ ਖੇਹ ਉਡਾਈ ਆਪਣੇ ਸਿਰ ਪਾਈ।"

ਜੇ ਉਹ ਆਪਣੇ ਵਰਗੇ ਬਾਣੇ ਵਾਲੇ ਬਾਰੇ ਕਿਸੇ ਦੂਜੇ ਨੂੰ ਆਖੇ ਕਿ ਉਹ ਐਸਾ ਗੁਨਾਹ ਕਰਦਾ ਹੈ। ਤਾਂ ਲੋਕ ਉਸ ਨੂੰ ਵੀ ਸ਼ਾਬਾਸ ਨਹੀ ਦੇਣਗੇ ਹਾਂ ਆਪਣੇ ਪੈਰੀ ਕੁਹਾੜਾ ਮਾਰਨ ਵਾਲਾ ਸਮਝਣਗੇ।

ਪਰ ਇਸ ਗਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਮਾਜਕ, ਰਾਜੀਨੀਤਕ ਜਾਂ ਸਦਾਚਾਰਕ ਗੁਨਾਹ ਤਾਂ ਗੁਨਾਹ ਹੈ। ਕੋਈ ਵੇਖੇ ਭਾਵੇਂ ਨਾ। ਬਦ ਨਾਲੋਂ ਤਾਂ ਬਦਨਾਮ ਵੀ ਬੁਰਾ ਹੁੰਦਾ ਹੈ।

ਕਈ ਵਾਰ ਅਸੀਂ ਇਕੋ ਸਮੇਂ, ਨੇਮ ਤੋੜ ਕੇ ਦੋ ਗ਼ਲਤੀਆਂ ਕਰ ਰਹੇ ਹੁੰਦੇ ਹਾਂ। ਮਿਸਾਲ ਹੈ, ਬੱਤੀਆਂ ਚੌਕਾਂ ਤੇ ਆਵਾਜਾਈ ਨੂੰ ਤਰਤੀਬ ਦੇਣ ਤੇ ਦੁਰਘਟਨਾਵਾਂ ਤੋਂ ਬਚਣ ਲਈ ਲਗੀਆਂ ਹਨ। ਕਈ ਵਾਰ ਸਾਡੇ ਨਾਲ ਕਾਰ ਜਾਂ ਸਕੂਟਰ ਉਤੇ ਕੋਈ ਹੋਰ ਵੀ ਬੈਠਾ ਹੁੰਦਾ ਹੈ, ਰਾਤ ਦਾ ਸਮਾਂ ਹੁੰਦਾ ਹੈ, ਭੀੜ ਘਟ ਹੁੰਦੀ ਹੈ। ਅਸੀ ਮਲਕੜੇ ਜਹੇ, ਸੱਜੇ ਖਬੇ ਵੇਖ ਕੇ ਹਰੀ ਦੀ ਥਾਂ ਲਾਲ ਬਤੀ ਉਤੇ ਸੜਕ ਪਾਰ ਕਰ ਕੇ ਖ਼ੁਸ਼ ਹੁੰਦੇ ਹਨ। ਅਸੀ ਆਪ ਨੇਮ ਤੋੜਨ ਦੀ ਗ਼ਲਤੀ ਤਾਂ ਕੀਤੀ ਹੀ, ਨਾਲ ਬੈਠਿਆਂ ਨੂੰ ਸਾਡੇ ਨੇਮਾਂ ਦਾ ਨਾ ਪਾਲਣ ਕਰਨ ਤੇ ਉਹਨਾਂ ਦਾ ਨੇਮ ਤੋੜਨ ਨੂੰ ਉਤਸ਼ਾਹ ਦੇਣ ਦੀ ਕੁਤਾਹੀ ਵੀ ਕੀਤੀ।

ਅਸੀਂ ਗਰਭ ਟੈਸਟ ਕਰਵਾ ਕੇ ਜੇ ਕੁੜੀ ਪਲਰ ਰਹੀ ਹੈ ਤਾਂ ਉਸ ਅਣਜੰਮੀ ਬੱਚੀ ਨੂੰ ਚੋਰੀ ਚੋਰੀ ਮਰਵਾ ਦੇਂਦੇ ਹਾਂ। ਇਹ ਸੋਚ ਕੇ ਕਿ ਸਾਨੂੰ ਕੋਈ ਨਹੀਂ ਵੇਖਦਾ ਤਾਂ ਗੁਨਾਹ ਘਟ ਨਹੀਂ ਜਾਂਦਾ।

ਉਂਜ ਸਾਨੂੰ ਇਹ ਅਹਿਸਾਸ ਹੁੰਦਾ ਹੈ ਕਿ ਅਸੀਂ ਕਿਸੇ ਦੀਆਂ ਨਜ਼ਰਾਂ ਵਿਚ ਗਿਰ ਨਾ ਜਾਈਏ। ਏਸੇ ਕਰਕੇ ਅਸੀਂ ਕਾਨੂੰਨਨ ਜਾਂ ਮਰਯਾਦਾ ਪਖੋਂ ਵਰਜੇ ਕੰਮ ਚੋਰੀ ਚੋਰੀ ਕਰਦੇ ਹਾਂ। ਚੋਰ ਜਾਂ ਜੇਬ ਕਤਰਾ ਵਿਖਾਕੇ ਥੋੜਾ ਐਸੇ ਕੰਮ ਕਰਦਾ ਹੈ। ਮਾਸ-ਸ਼ਰਾਬ ਵਰਜਨ ਵਾਲੇ ਸਮਾਜਾਂ ਤੇ ਧਾਰਮਿਕ ਅਦਾਰਿਆਂ ਦੇ ਕੁਝ ਵਿਅਕਤੀ ਚੋਰੀ ਚੋਰੀ ਉਹਨਾਂ ਚੀਜ਼ਾਂ ਨੂੰ ਵਰਤਣ ਵਾਲੇ ਹੋ ਸਕਦੇ ਹਨ। ਵਿਭਚਾਰ ਵੀ ਕੋਈ ਸ਼ਾਹਦੀ ਨਹੀਂ ਕਰਦਾ। ਪਰ ਕੀ ਅਸੀਂ ਸੋਚਿਆ ਹੈ ਕਿ ਸਾਨੂੰ ਕੋਈ ਵੇਖ ਤਾਂ ਨਹੀਂ ਰਿਹਾ। ਜੇ ਕੋਈ ਵੇਖ ਰਿਹਾ ਹੈ ਉਸ ਦੀਆਂ ਨਜ਼ਰਾਂ ਵਿਚ ਸਾਡੀ ਇਜ਼ਤ ਵਧੇਗੀ ਜਾਂ ਘਟੇਗੀ।

ਜੇ ਅਸੀਂ ਦੂਜੇ ਦੀਆਂ ਨਜ਼ਰਾਂ ਵਿਚ ਆਪਣੀ ਇਜ਼ਤ ਘਟਨ ਨਹੀਂ ਦੇਣਾ ਚਾਹੁੰਦੇ ਤਾਂ ਹੀ ਲੁਕ ਕੇ ਗੁਨਾਹ ਕਰਦੇ ਹਾਂ। ਪਰ ਇਹ ਵੀ ਸੋਚਣਾ ਬਣਦਾ ਹੈ ਕਿ ਕੀ ਅਸੀਂ ਆਪਣੀਆਂ ਨਜ਼ਰਾਂ ਵਿਚ ਡਿਗਣਾ ਚਾਹਾਂਗੇ ?

ਇਕ ਸਥਿਤੀ ਮੰਨ ਲਈਏ, ਸਾਨੂੰ ਕਤਲ ਕਰਦਿਆਂ ਚੋਰੀ ਕਰਦਿਆਂ ਡਾਕੇ ਮਾਰਦਿਆਂ, ਧਰਮ ਸਮਾਜ ਤੇ ਦੇਸ਼ ਦੇ ਕਨੂੰਨ ਤੋੜਦਿਆ ਕੋਈ ਨਹੀਂ ਵੇਖਦਾ। ਪਰ ਅਸੀਂ ਤਾਂ ਆਪਣੇ ਆਪ ਨੂੰ ਵੇਖਦੇ ਹਾਂ, ਸਾਡਾਂ ਰੱਬ ਤਾਂ ਵੇਖਦਾ ਹੈ, ਮਨ ਤੇ ਆਤਮਾ ਤਾਂ ਗੁਆਹੀਂ ਦੇਦੇ ਹਨ ਕਿ ਅਸੀਂ ਕਸੂਰਵਾਰ ਹਾਂ। ਫਿਰ ਅਸੀਂ ਕਿਉਂ ਨਹੀਂ ਆਪਣੀਆਂ ਮੰਦ ਭਾਵਨਾਵਾਂ ਤੇ ਅੰਕੁਸ਼ ਲਾਉਂਦੇ, ਆਪਣੀ ਚਿਟੀ ਚਾਦਰ ਬੇਦਾਗ਼ ਰਖਦੇ ਤੇ ਦੂਜਿਆਂ ਦੇ ਸਾਡੇ ਵਲ ਉਂਗਲ ਕਰਨ ਤੋਂ ਬਚਦੇ।

# ਠੰਡਾ ਦਿਮਾਗ–ਲਮੇਰੀ ਉਮਰ

ਕੁਝ ਸਮਾਂ ਪਹਿਲਾਂ ਜਾਪਾਨ ਨੇ ਇਕ ਸਦੀ ਤੋਂ ਵੱਧ ਉਮਰ ਜੀਉਂਣ ਵਾਲੇ ਵਿਅਕਤੀਆਂ ਦਾ ਸਰਵੇ ਕੀਤਾ,।ਸਵਾਸਥ ਤੇ ਕਲਿਆਣ ਮੰਤਰਾਲੇ ਨੇ ਉਹਨਾਂ ਵਿਅਕਤੀਆਂ ਨਾਲ ਗਲਬਾਤ ਕਰਕੇ ਉਹਨਾਂ ਦੀ ਲੰਮੀ ਉਮਰ ਦਾ ਰਾਜ਼ ਪੁੱਛਿਆ। ਲਗ-ਭਗ ਸਾਰੇ ਵਿਆਕਤੀਆਂ ਨੇ ਇਹੀ ਕਿਹਾ ਕਿ ਉਹ ਆਪਣੇ ਦਿਮਾਗ ਨੂੰ ਠੰਡਾ ਰੱਖਦੇ ਹਨ। ਹਲਕਾ ਫੁਲਕਾ ਖਾਣਾ ਖਾਂਦੇ ਹਨ। ਜਲਦੀ ਸੌਂਦੇ ਤੇ ਜਲਦੀ ਜਾਗਦੇ ਹਨ। ਸਖ਼ਤ ਮਿਹਨਤ ਕਰਦੇ ਹਨ ਅਤੇ ਪ੍ਰਮਾਤਮਾ ਤੇ ਭਰੋਸਾ ਰੱਖਦੇ ਹਨ।

ਮੰਤਰਾਲੇ ਨੇ ਦੋ ਹਜ਼ਾਰ ਅੱਠ ਸੌ ਇਕਵਿੰਜਾ ਸ਼ਹਿਰੀਆਂ ਦੀ ਇੰਟਰਵਿਊ ਲਈ। ਉਹਨਾਂ ਸਦੀ ਪਾਰ ਕਰ ਚੁੱਕੇ ਸ਼ਹਿਰੀਆਂ ਵਿਚੋਂ ਅੱਸੀ ਫੀ ਸਦੀ ਔਰਤਾਂ ਸਨ। ਇਹ ਗੱਲ ਵਿਸ਼ਵ-ਭਰ ਦੇ ਅੰਕੜਿਆਂ ਤੋਂ ਸਪਸ਼ਟ ਹੋ ਚੁੱਕੀ ਹੈ ਕਿ ਸੰਸਾਰ ਵਿੱਚ ਔਸਤਨ ਲੰਮੇਰੀ ਉਮਰ ਜਪਾਨੀਆਂ ਦੀ ਹੁੰਦੀ ਹੈ। ਉਹਨਾਂ ਦੀ ਉਮਰ ਹੀ ਲੰਮੀ ਨਹੀਂ ਹੁੰਦੀ ਸਗੋਂ ਉਹ ਅਰੋਗ ਤੇ ਰਿਸ਼ਟ ਪੁਸ਼ਟ ਵੀ ਹੁੰਦੇ ਹਨ।

ਜਾਪਾਨੀਆਂ ਦਾ ਹੀ ਨਹੀਂ, ਹੋਰ ਕਿਸੇ ਦੇਸ਼ ਦੇ ਵਸਨੀਕਾਂ ਦਾ ਵੀ ਜੇ ਦਿਮਾਗ ਠੰਡਾ ਰਹਿੰਦਾ ਹੈ ਤਾਂ ਉਹ ਵੀ ਲੰਮੇਰੀ ਉਮਰ ਭੋਗ ਸਕਦੇ ਹਨ। ਸਾਂਖ ਦਰਸ਼ਨ ਅਨੁਸਾਰ ਪ੍ਰਕਿਰਤੀ, ਜਿਸ ਤੋਂ ਸਭ ਵਸਤਾਂ ਬਣੀਆਂ ਹਨ-ਸਤ, ਰਜ, ਤਮ ਦਾ ਸਮ-ਅਵਸਥਾ ਰੂਪ ਹੈ। ਇਹਨਾਂ ਵਿਚੋਂ ਪਹਿਲਾਂ ਗੁਣ, ਸਤ ਹੈ ਭਾਵ ਸਤੋਗੁਣ। ਜਿਹਨਾਂ ਵਿਅਕਤੀਆਂ ਵਿੱਚ ਸਤੋ ਗੁਣ ਦੀ ਪ੍ਰਧਾਨਤਾ ਹੁੰਦੀ ਹੋ ਉਹਨਾਂ ਦਾ ਦਿਮਾਗ ਠੰਡਾ ਰਹਿੰਦਾ ਹੈਂ। ਉਹ ਸ਼ਾਂਤੀ, ਦਇਆ, ਖਿਮਾਂ, ਪ੍ਰਸੰਨਤਾ, ਪ੍ਰੀਤ, ਧਰਮ ਦੇ ਧਾਰਨੀ ਰਹਿੰਦੇ ਹਨ। ਦੁਖ ਸੁਖ ਤੇ ਮੋਹ ਉਹਨਾਂ ਤੇ ਸਵਾਰ ਨਹੀਂ ਹੁੰਦੇ। ਸਗੋਂ ਠੰਡੇ ਦਿਮਾਗ ਵਾਲੇ ਵਿਅਕਤੀ ਦੁੱਖਾਂ ਤੋਂ ਰਹਿਤ ਅਤੇ ਸੁਖ ਤੇ ਗਿਆਨ ਵਿੱਚ ਲਿਪਤ ਰਹਿੰਦੇ ਹਨ।

ਵਿਚਾਰ ਵਾਲੀ ਗੱਲ ਇਹ ਹੈ ਕਿ ਕਿਹੜੀ ਸੋਚ ਹੈ ਜਿਹੜੀ ਦਿਮਾਗ ਨੂੰ ਠੰਡਾ ਨਹੀਂ ਰਹਿਣ ਦੇਂਦੀ। ਉਹ ਸੋਚ ਕਿਵੇਂ ਪੈਦਾ ਹੁੰਦੀ ਹੈ ਇਕ ਲੋਕ ਅਖਾਣ ਹੈ - ਜੈਸਾ ਅੰਨ ਵੈਸਾ ਮਨ। ਚੰਗਾ ਯਾ ਮਾੜਾ ਅੰਨ ਮਨੁਖ ਦੇ ਸਰੀਰ, ਮਨ, ਬਿਰਤੀ, ਸੋਚ, ਤੇ ਵਿਹਾਰ ਨੂੰ ਪ੍ਰਭਾਵਿਤ ਕਰਦਾ ਹੈ। ਜੇ ਮਨੁਖ ਅੰਡੇ, ਮਾਸ, ਮੱਛੀ ਜਾਂ ਹੋਰ ਮਾਸਾਹਾਰੀ ਭੋਜਨ ਕਰਦਾ ਹੈ ਅਤੇ ਅਫ਼ੀਮ, ਸ਼ਰਾਬ, ਚਰਸ, ਗਾਂਜਾ ਜਾਂ ਹੋਰ ਮਤ ਭ੍ਰਿਸ਼ਟ ਕਰਨ ਵਾਲੇ ਪਦਾਰਥਾਂ ਦਾ ਸੇਵਨ ਕਰਦਾ ਹੈ ਤਾਂ ਸਹਿਜੇ ਹੀ ਮਨੁਖ ਦਾ ਦਿਮਾਗ ਠੰਡਾ ਨਹੀਂ ਰਹੇਗਾ। ਦਿਮਾਗ ਦੀ ਗਰਮੀ, ਸਾਡੇ ਪੇਟ ਰਾਹੀਂ ਹੀ ਤਾਂ ਦਿਮਾਗ ਨੂੰ ਜਾਂਦੀ ਹੈ, ਠੀਕ ਓਸੇ ਤਰ੍ਹਾਂ ਜਿਵੇਂ ਹੀਟਰ ਦੀਆਂ ਤਾਰਾਂ ਲਾਲ ਹੋਣ ਨਾਲ ਹੀ ਉਸਦੀ ਗਰਮੀ ਬਾਹਰ ਆਉਂਦੀ ਹੈ। ਮਨੁਖ ਨੂੰ ਆਪਣੀ ਇਸ ਗਰਮੀ ਨੂੰ ਕਾਬੂ ਕਰਨ ਲਈ ਸ਼ਾਕਾਹਾਰੀ ਭੋਜਨ ਅਤੇ ਉਹ ਵੀ ਅਲਪ ਆਹਾਰ ਦੇ ਰੂਪ ਵਿੱਚ ਕਰਨਾ ਚਹੀਦਾ ਹੈ।

ਗੁੱਸਾ ਠੰਡੇ ਦਿਮਾਗ ਦਾ ਵੈਰੀ ਹੈ। ਏਸੇ ਕਰਕੇ ਹੀ ਸ਼ੇਖ ਫ਼ਰੀਦ ਜੀ ਵੀ ਆਖਦੇ ਹਨ :

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹੰਢਾਇ।
ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ।

ਬੁਰੇ ਦਾ ਭਲਾ ਕਰਨਾ ਕਠਿਨ ਹੈ ਪਰ ਭਾਵਨਾ ਬਣਿਆਂ ਸਾਧਨਾ ਕੀਤਿਆਂ, ਮਹਾਪੁਰਸ਼ਾਂ

ਦੀ ਸੰਗਤ ਕਰਿਆਂ ਮਨ ਇਸ ਪਾਸੇ ਲਗ ਸਕਦਾ ਹੈ।

ਮਨ ਦੀ ਭਟਕਨਾ ਵਧਾਉਣ ਵਿਚ ਇੰਦਰੀਆਂ ਰਾਹੀਂ ਕੀਤੇ ਜਾਂਦੇ ਵਿਕਾਰਾਂ ਦਾ ਖ਼ਾਸ ਹਿੱਸਾ ਹੈ। ਪੰਜ ਵਿਕਾਰ ਆਪਣਾ ਦਬਦਬਾ ਰਖਦੇ ਹਨ। ਮਨੁਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਮਾਰ ਵਿੱਚ ਆ ਜਾਂਦਾ ਹੈ ਉਸ ਅੰਦਰ ਨਫ਼ਰਤ ਜਾਂ ਘਿਰਨਾ ਵੀ ਪੈਦਾ ਹੋ ਜਾਂਦੀ ਹੈ। ਉਹ ਜੇ ਉਹਨਾਂ ਨੂੰ ਬੇ ਲਗਾਮ ਘੋੜਿਆਂ ਵਾਂਗ ਫਿਰਨ ਦੇਵੇ ਤਾਂ ਉਹ ਉਸ ਦੀਆਂ ਇੰਦਰੀਆਂ ਨੂੰ ਪ੍ਰਭਾਵਤ ਵੀ ਕਰਦੇ ਹਨ ਸਰੀਰ ਨੂੰ ਪ੍ਰਭਾਵਤ ਵੀ ਕਰਦੇ ਹਨ ਜਿਸ ਦਾ ਸਿੱਟਾ ਸੁਭਾਅ ਵਿੱਚ ਗਰਮੀ ਤੇ ਉਮਰ ਦਾ ਘਟਨਾ ਹੁੰਦਾ ਹੈ।

ਠੰਡੇ ਰਹਿਣ ਲਈ ਸੜਨਾ, ਕੁੜਨਾ, ਕਰਿਝਵਾ ਤੇ ਗੁੱਸਾ ਕਰਨਾ ਛਡਣਾ ਹੀ ਪਏਗਾ। ਨਹੀਂ ਤਾਂ ਦੂਜੇ ਵੀ ਆਖਣ ਲਗ ਪੈਂਦੇ ਹਨ, ਕਾੜ੍ਹਨੀ ਉਬਲੇਗੀ ਤਾਂ ਆਪਣੇ ਹੀ ਕੰਢੇ ਸਾੜੇਗੀ ਸਾਡਾ ਕੀ।

ਮਨੁਖ ਦੀ ਤਾਕਤ, ਸਮਰਥਾ ਪ੍ਰਤਿਭਾ ਤੇ ਪ੍ਰਭੁਤਾ ਦਾ ਗਰਾਫ ਉਤਾਂਹ ਨੂੰ ਤਾਂ ਹੌਲੀ ਹੌਲੀ ਜਾਂਦਾ ਹੈ ਪਰ ਡਿਗਦਾ ਯਕਦਮ ਹੈ ਬੁਢਾਪਾ ਆਉਣ ਤੇ। ਜੇ ਇਕ ਅਫ਼ਸਰ ਦੀ ਉਦਾਹਰਨ ਲਈਏ ਤਾਂ ਉਹ ਹੌਲੀ ਹੌਲੀ ਤੱਰਕੀ ਕਰਕੇ ਰੋਬ ਪਾਉਣ ਜੋਗਾ ਹੁੰਦਾ ਹੈ। ਉਸਦੀ ਕਲਮ ਦੀ ਤਾਕਤ ਆਉਂਦੀ ਹੈ, ਉਸਦੀ ਮੰਨੀ ਜਾਂਦੀ ਹੈ। ਉਸਦੀ ਤਨਖਾਹ, ਭਤੇ, ਕਾਰ ਕੋਈ ਨੌਕਰ ਚਾਕਰ ਤੇ ਹੋਰ ਸੁਖ ਸੁਵਿਧਾ ਵਧਦੀ ਹੈ। ਉਹ ਆਪਣੇ ਆਪ ਨੂੰ ਬੜਾ ਕੁਝ ਸਮਝਦਾ ਹੈ ਪਰ ਜਿਵੇਂ ਹੀ ਉਹ ਰਿਟਾਇਰ ਹੁੰਦਾ ਹੈ। ਅਕਾਸ਼ੋਂ ਡਿੱਗਾ ਖਜ਼ੂਰ ਤੇ ਅਟਕ ਜਾਂਦਾ ਹੈ। ਪੈਨਸ਼ਨ ਨਿਗੂਣੀ ਹੁੰਦੀ ਹੈ, ਪੁੱਤਰ ਧੀਆਂ ਜਵਾਨ ਹੋ ਕੇ ਆਪਣੀ ਮਰਜ਼ੀ ਕਰਨਾਂ ਚਾਹੁੰਦੇ ਹਨ। ਸਲਾਮ ਕਰਨ ਵਾਲਾ ਜਾਂ ਆਖੇ ਲਗਣ ਵਾਲਾ ਘੱਟ ਹੀ ਕੋਈ ਰਹਿੰਦਾ ਹੈ। ਘਰ ਦਾ ਇਕ ਖੂੰਜਾ ਉਸ ਕਾ ਸੰਸਾਰ ਰਹਿ ਜਾਂਦਾ ਹੈ। ਹੋਰਾਂ ਦਾ ਵਿਹਾਰ ਤਾਂ ਓਪਰਾ ਹੋ ਹੀ ਜਾਂਦਾ ਹੈ ਗਿਆਨ ਤੇ ਕਰਮ ਇੰਦਰੀਆਂ ਵੀ ਥੱਕ ਗਈਆਂ ਲਗਦੀਆਂ ਹਨ। ਇਸ ਸਮੇਂ ਗੁੱਸਾ ਆਉਂਦਾ ਹੈ, ਦਿਮਾਗ ਠੰਢਾ ਨਹੀਂ ਰਹਿੰਦਾ ਉਮਰ ਤਾਂ ਘਟਦੀ ਹੀ ਹੈ ਕਈ ਵਾਰ ਆਤਮ ਹਤਿਆ ਤੱਕ ਕਰਨ ਨੂੰ ਜੀਅ ਕਰਦਾ ਹੈ। ਪਰ ਗਿਆਨੀ ਪੁਰਸ਼ ਵਿਵੇਕਸ਼ੀਲ ਰਹਿੰਦਾ ਹੈ ਉਹ ਠੰਡੇ ਦਿਮਾਗ ਨਾਲ ਸੋਚਦਾ ਤੇ ਸੰਭਾਲਦਾ ਹੈ। ਵਿੱਸ ਨਹੀਂ ਘੋਲਦਾ, ਟੈਨਸ਼ਨ ਨਹੀਂ ਪਾਲਦਾ ਆਪਣੀ ਇੱਛਾ ਅਨੁਸਾਰ ਜਿਉਂਦਾ ਹੈ।

ਮਨੁਖ ਸ਼ੁਰੂ ਤੋਂ ਹੀਂ ਜੇ ਸਦ ਬਚਨਾਂ ਤੇ ਮਹਾਂਪੁਰਸ਼ਾਂ ਦੀ ਸੰਗਤ ਵਿੱਚ ਰਹੇ ਤਾਂ ਉਸਦੀ ਬਿਰਤੀ ਠੀਕ ਰਹਿੰਦੀ ਹੈ। ਉਹ ਫਰੀਦ ਜੀ ਦੇ ਸਲੋਕ ਨੂੰ ਧਿਆਨ ਵਿੱਚ ਰੱਖੇ :

ਫਰੀਦਾ ਜੋ ਤੈ ਮਾਰਨ ਮੁਕੀਆਂ ਤਿਨਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ ਪੈਰਿ ਤਿਨਾ ਦੇ ਚੁੰਮਿ।

ਉਹ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਸਤਿ ਕਰਕੇ ਮੰਨੇ :

ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ
ਖਿਮਾ ਕਰਨੀ ਬੋਲ ਕੁਬੋਲੁ ਸਹਿ ਜਾਣਾ ਸਭਦਾ।
ਜੋ ਕੋਈ ਮਾਰੇ ਕੁਛ ਤਾਂ ਭੀ ਖਿਮਾ ਕਰਨੀ ਤੁਸਾਂ ਦਾ ਰਛਕ ਗੁਰੂ ਹੈ।"

ਇਹ ਭਾਵਨਾ ਜਾਂ ਹਰ ਪ੍ਰਸਥਿਤੀ ਵਿੱਚ ਆਪਣੇ ਆਪ ਨੂੰ ਚੇਤੰਨ ਸਾਧਨਾ ਨਾਲ ਹੀਂ ਆਉਦਾ ਹੈ। ਇਹ ਜਾਚ ਸਿਖੱਣ ਲਈ ਸੰਤਾਂ ਕਾ ਸੰਗ ਜ਼ਰੂਰੀ ਹੈ। ਉਸ ਨਾਲ ਦਿਮਾਗ ਵੀ ਠੰਢਾ ਰਹੇਗਾ।

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

ਠਾਂਢਿ ਪਰੀ ਸੰਤਹ ਸੰਗਿ ਬਸਿਆ। ਅੰਮ੍ਰਿਤ ਨਾਮੁ ਤਹਾ ਜੀਅ ਰਸਿਆ।
ਠਾਕੁਰ ਆਪਨੇ ਜੋ ਜਨ ਭਾਇਆ। ਨਾਨਕ ਉਆ ਕਾ ਮਨੁ ਸੀਤਲਾਇਆ।

ਉਹ ਸੀਤਲ ਮਨ ਰੱਖਣ ਵਾਲਿਆਂ ਦੀ ਮਿਸਾਲ ਸਤਿਗੁਰੂ ਸਾਹਿਬਾਨ ਆਪ ਹਨ ਜਾਂ ਫਿਰ ਉਹਨਾਂ ਦੇ ਭਜਨੀਕ ਸਿੱਖ ਸਾਧ।

# ਜਿਤੁ ਪੀਤੈ ਮਤਿ ਦੂਰਿ ਹੋਇ

ਯੂ.ਐਨ.ਆਈ. ਨੇ ਇਕ ਵਾਰ ਖ਼ਬਰ ਦਿੱਤੀ ਕਿ ਜ਼ਿਲਾ ਅੰਮ੍ਰਿਤਸਰ ਵਿੱਚ ਅਖੌਤੀ ਆਰ.ਐਮ.ਪੀ. ਡਾਕਟਰਾਂ ਵਿਰੁਧ, ਉਦੋਂ ਕਾਰਵਾਈ ਤੇਜ ਕਰ ਦਿੱਤੀ ਗਈ ਜਦੋਂ ਪਤਾ ਲੱਗਾ ਕਿ ਉਹ ਡਾਕਟਰ ਪਿੰਡਾਂ ਦੇ ਗਭਰੂਆਂ ਨੂੰ ਨਸ਼ੀਲੇ ਪਦਾਰਥ ਵੇਚਦੇ ਹਨ। ਗਭਰੂ ਨਸ਼ੀਲੇ ਪਦਾਰਥਾਂ ਦੇ ਆਦੀ ਹੋ ਗਏ ਹਨ। ਕਈ ਆਪਣੇ ਘਰ ਪਰਵਾਰ ਨੂੰ ਰੋਂਦਿਆਂ ਕੁਰਲਾਂਦਿਆਂ ਛੱਡ ਕੇ ਮੌਤ ਦੇ ਮੂੰਹ ਵਿਚ ਜਾ ਪਏ ਹਨ।

ਪਹਿਲਾਂ ਵੀ ਕਈ ਵਾਰ ਅਖ਼ਬਾਰਾਂ ਦੀਆਂ ਸੁਰਖੀਆਂ ਵਿੱਚ ਆਉਂਦਾ ਰਿਹਾ ਹੈ ਕਿ ਜ਼ਹਿਰੀਲੀ ਸ਼ਰਾਬ ਪੀਣ ਕਾਰਨ ਕਿਸੇ ਕਿਸੇ ਥਾਂ ਤੇ ਬਹੁਤ ਮੌਤਾਂ ਹੋਈਆਂ ਹਨ। ਜਿਸ ਸ਼ਰਾਬ ਨੂੰ ਕਈ ਲੋਕ ਜ਼ਹਿਰੀਲੀ ਨਹੀਂ ਆਖਦੇ ਉਹ ਸ਼ਰਾਬ ਵੀ ਸਰੀਰ, ਜੇਬ ਤੇ ਘਰ ਪਰਵਾਰ ਦਾ ਨਾਸ ਕਰ ਦਿੰਦੀ ਹੈ। ਸ਼ਰਾਬ ਕਈ ਐਬਾਂ ਦਾ ਮੁੱਢ ਮੂਲ ਹੈ। ਇਹ ਆਪਣੇ ਸ਼ਿਕੰਜੇ ਵਿੱਚ ਫਸੇ ਵਿਅਕਤੀ ਨੂੰ ਕੋਠਿਆਂ ਤੇ ਜੂਏ ਖਾਨਿਆਂ ਦਾ ਰਾਹ ਵਿਖਾਉਂਦੀ ਹੈ। ਇਸ ਦੀ ਵਰਤੋਂ ਕਰਨ ਵਾਲੇ ਦਾ ਸਰੀਰ ਦੁਰਬਲ ਹੋ ਜਾਂਦਾ ਹੈ। ਚਿਹਰੇ ਤੇ ਰੌਣਕ ਦਿਸਦੀ ਨਹੀਂ ਤੇ ਜਿਨ੍ਹਾਂ ਦੀਆਂ ਜੇਬਾਂ ਵਿਚੋਂ ਖਰਚਾ ਜਾਂਦਾ ਹੈ ਉਹ ਵੀ ਗ਼ਰੀਬੀ ਦੀ ਹਾਲਤ ਵਿਚ ਦਿਨ ਕਟਦੇ ਹਨ। ਜਿਨ੍ਹਾਂ ਪੱਲੇ ਕੋਈ ਕਮਾਈ ਦਾ ਸਾਧਨ ਹੁੰਦਾ ਹੈ ਤੇ ਜ਼ਮੀਨ ਜਾਇਦਾਦ ਹੁੰਦੀ ਹੈ ਉਹਨਾਂ ਦੀ ਪੂੰਜੀ ਵੀ ਘਟਦੀ ਜਾਂਦੀ ਹੈ। ਉਹ ਆਪਣੀ ਔਲਾਦ ਨੂੰ ਭੈੜੀਆਂ ਆਦਤਾਂ ਪਾ ਰਹੇ ਹੁੰਦੇ ਹਨ ਤੇ ਉਹਨਾਂ ਦਾ ਆਰਥਕ ਨੁਕਸਾਨ ਕਰ ਰਹੇ ਹੁੰਦੇ ਹਨ। ਸ਼ਰਾਬੀਆਂ ਦੀ ਜੁੰਡਲੀ ਆਲੇ ਦੁਆਲੇ ਤੇ ਸਮਾਜ ਵਿਚ ਸਤਿਕਾਰ ਨਹੀਂ ਪਾਉਂਦੀ। ਇਹ ਵੱਖਰੀ ਗੱਲ ਹੈ ਕਿ ਸ਼ਰਾਬੀ ਆਪਣੀ ਸੁਸਾਇਟੀ ਵਿੱਚ ਇਕ ਦੂਜੇ ਨੂੰ ਚੰਗਾ ਸਮਝਦੇ ਹੋਣ। ਸਮਰੱਥ ਲੋਕ ਆਪ ਤਾਂ ਵਿਗੜਦੇ ਹੀ ਹਨ ਉਹਨਾਂ ਦੇ ਮੁੰਡੇ ਕੁੜੀਆਂ ਤੇ ਘਰ ਵਾਲੀਆਂ ਵੀ ਇਸ ਨੂੰ ਫੈਸ਼ਨ ਤੇ ਅਮੀਰੀ ਦੀ ਨਿਸ਼ਾਨੀ ਤੇ ਸ਼ਾਨ-ਸ਼ੌਕਤ ਸਮਝ ਕੇ ਵਰਤਦੇ ਹਨ। ਉਹ ਭੁਲ ਜਾਂਦੇ ਹਨ ਕਿ ਇਹ ਰਾਹ ਤਬਾਹੀ ਵਲ ਲੈ ਜਾਂਦਾ ਹੈ।

ਕਈ ਵਾਰ ਤਾਂ ਸ਼ਰਾਬੀ-ਜੁੰਡਲੀ ਮਦਹੋਸ਼ੀ ਵਿੱਚ ਬੋਲ-ਬੁਲਾਰਾ ਕਰਦਿਆਂ ਡਾਂਗ ਸੋਟੇ ਤੱਕ ਜਾਂ ਪਹੁੰਚਦੀ ਹੈ ਤੇ ਫਿਰ ਖ਼ੂਨ ਨਾਲ ਲਥ ਪਥ ਸੀਖਾਂ ਪਿਛੇ ਬੈਠੀ ਨਸ਼ਾ ਲੱਥਣ ਉਤੇ ਪਛਤਾਉਂਦੀ ਹੈ। ਲੜਾਈ ਝਗੜਿਆਂ ਦਾ ਮੁੱਢ ਮੂਲ ਨਸ਼ਾ ਹੀ ਤਾਂ ਹੈ।

ਪਹਿਲਾਂ ਸ਼ਰਾਬ ਹੀ ਮਾਣ ਨਹੀਂ ਸੀ ਜਾਂ ਫਿਰ ਅਫੀਮ, ਭੰਗ, ਪੋਸਤ ਇਹਨਾਂ ਦਾ ਸੇਵਨ ਕਰਨ ਵਾਲਿਆਂ ਦੀ ਇਜ਼ਤ, ਸਿਹਤ, ਜੇਬ ਤੇ ਘਰ ਬਰਬਾਦ ਕਰਨ ਵਿੱਚ ਵੱਡਾ ਹਿੱਸਾ ਪਾਉਂਦੇ ਸਨ। ਹੁਣ ਤਾਂ ਮੌਤ ਦੇ ਵਪਾਰੀਆਂ ਤੇ ਸਿਹਤ ਦੇ ਵੈਰੀਆਂ ਨੇ ਹੋਰ ਨਸ਼ੇ ਵਧਾ ਦਿੱਤੇ ਹਨ ਜਿਨ੍ਹਾਂ ਨੂੰ ਕੋਈ ਗਲਾਸਾਂ ਵਿੱਚ ਪਾ ਕੇ ਪੀਂਦਾ ਹੈ, ਕੋਈ ਸਿਗਰਟਾਂ ਵਿੱਚ ਪਾ ਕੇ ਸੂਟੇ ਲਾਉਂਦਾ ਹੈ, ਕੋਈ ਤਲੀ ਤੇ ਪਾ ਕੇ ਫੱਕਦਾ ਹੈ, ਕੋਈ ਨਸ਼ੇ ਦੇ ਟੀਕੇ ਲੁਆਉਣ ਦਾ ਆਦੀ ਹੋ ਜਾਂਦਾ ਹੈ। ਇਸ ਚਕਰ ਵਿੱਚ ਗ਼ਰੀਬ, ਅਨਪੜ੍ਹ, ਪੇਂਡੂ ਤੇ ਗਵਾਰ ਕਹਾਣ ਵਾਲੇ ਲੋਕ ਹੀ ਨਹੀਂ ਸਗੋਂ ਪੜ੍ਹੇ ਲਿਖੇ ਡਾਕਟਰ, ਇੰਜਨੀਅਰ, ਸਿਆਸਤਦਾਨ ਤੇ ਸਮਾਜ ਦੇ ਉੱਚ ਵਰਗ ਦੇ ਲੋਕ ਵੀ ਫਸੇ ਹੋਏ ਹਨ। ਉਹ ਆਪਣੇ

ਪੈਰੀਂ ਆਪ ਕੁਹਾੜਾ ਮਾਰ ਕੇ ਨਾ ਪਛਤਾ ਰਹੇ ਹਨ ਨਾ ਪੈਰ ਦਾ ਇਲਾਜ਼ ਕਰ ਰਹੇ ਹਨ। ਉਹਨਾਂ ਨੂੰ ਬਸ ਮੈਂਡਰਿਕਸ, ਮੈਰੀਜ਼ੁਆਨਾਂ, ਐਲ.ਐਸ.ਡੀ. ਸਮੈਕ ਜਾਂ ਕੋਈ ਵੀ ਨਸ਼ਾ ਚਾਹੀਦਾ ਹੈ।

ਉਹਨਾਂ ਨੂੰ ਇਸ ਪਾਸਿਓਂ ਨਸ਼ੀਲੇ ਪਦਾਰਥਾਂ ਦੇ ਵਪਾਰੀ ਤਾਂ ਰੋਕਣੋ ਰਹਿ, ਉਹ ਤਾਂ ਸਮਗਲਿੰਗ ਕਰਕੇ ਮੌਤਾਂ ਵੇਚ ਕੇ, ਜੇਬਾਂ ਖਾਲੀ ਕਰਾ ਕੇ ਤੇ ਫਿਰ ਨਸ਼ਈਆਂ ਦੇ ਘਰਾਂ ਦੇ ਭਾਂਡੇ ਵਿਕਵਾ ਕੇ, ਉਹਨਾਂ ਨੂੰ ਚੋਰੀ ਦੀ ਆਦਤ ਪਾ ਕੇ ਵੀ ਪੈਸੇ ਇੱਕਠੇ ਕਰਦੇ ਰਹਿਣਗੇ। ਹਾਂ ਸਰਕਾਰੀ ਮਸ਼ੀਨਰੀ ਕਿਸੇ ਵੇਲੇ ਆਪਣੀ ਬਦਨਾਮੀ ਦੇ ਡਰੋਂ, ਹਰਕਤ ਵਿੱਚ ਆ ਕੇ, ਕੁਝ ਗੈਰ ਜ਼ਰੂਰੀ ਧੰਦਾ ਕਰਨ ਵਾਲਿਆਂ ਵਿਰੁਧ ਕਾਰਵਾਈ ਕਰ ਸਕਦੀ ਹੈ। ਪਰ ਕੀ ਇਹ ਕਾਫੀ ਹੈ? ਕੀ ਇਸ ਨਾਲ ਨਸ਼ਿਆਂ ਦੇ ਉਜਾੜੇ ਘਰਾਂ ਦੇ ਮੁੜ ਆਬਾਦ ਹੋਣ ਦੇ ਅਧਾਰ ਹਨ? ਕੀ ਇੰਜ ਹੋਰ ਲੋਕਾਂ ਨੂੰ ਨਸ਼ੇ ਦੇ ਚੁੰਗਲ ਵਿੱਚ ਫਸਣੋ ਰੋਕਿਆ ਜਾ ਸਕੇਗਾ?

ਨਸ਼ਿਆਂ ਕਾਰਨ ਬਰਬਾਦੀ ਦਾ ਹੱਲ ਨਸ਼ਿਆਂ ਤੋਂ ਬਚਣਾ ਹੈ। ਇਸ ਲਈ ਆਪਣੇ ਆਪ ਨੂੰ ਸੁਧਾਰਨਾ ਪਏਗਾ। ਆਪਣੇ ਆਪ ਨੂੰ ਠੀਕ ਕਰਨ ਲਈ ਮਹਾਂ ਪੁਰਸ਼ਾਂ ਦੇ ਬਚਨਾਂ ਵਲ ਧਿਆਨ ਦੇਣਾ ਪਏਗਾ। ਚੰਗੇ ਲੋਕਾਂ ਦੀ ਸੰਗਤ ਕਰਨੀ ਪਏਗੀ, ਮਾੜੇ- ਭੈੜੇ ਲੋਕਾਂ ਦੀ ਸੰਗਤ ਦਾ ਤਿਆਗ ਕਰਨਾ ਪਏਗਾ। ਨਸ਼ਿਆਂ ਦੇ ਸੰਕੇਤ ਤੋਂ ਵੀ ਦੂਰ ਰਹਿਣਾ ਪਏਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਸ਼ਬਦਾਂ ਵਿੱਚ:

"ਸਾਡੇ ਦਾਦੀ ਜੀ, ਮਾਤਾ ਜੀਵਨ ਕੌਰ ਜੀ ਸਨ। ਉਹ ਕਿੱਕਰ ਦੀ ਦਾਤਨ ਨਾਲ ਦੁੱਧ ਵਿੱਚ ਖੰਡ, ਸ਼ਕਰ ਜਾਂ ਸ਼ਰਬਤ ਨਹੀਂ ਸਨ ਘੋਰਨ ਦੇਂਦੇ। ਕਾਰਨ ਕੀ? ਕਿੱਕਰ ਦੇ ਸੱਕ ਤੇ ਮਿੱਠਾ ਗੁੜ ਜਾਂ ਖੰਡ ਦੀ ਸ਼ਰਾਬ ਬਣਦੀ ਐ, ਏਸ ਵਾਸਤੇ। ਇਹ ਨਹੀਂ ਕਿ ਦਾਤਨ ਤੇ ਮਿੱਠੇ ਨਾਲ ਸ਼ਰਾਬ ਨਹੀਂ ਬਣਦੀ, ਇਸ ਲਈ ਘੋਰ ਲਉ ਮਿੱਠਾ। ਇਰਾਦਾ ਮਾੜੀ ਗੱਲ ਤੋਂ ਦੂਰ ਰਹਿਣ ਦਾ ਹੈ- ਏਸ ਕਰਕੇ ਉਸ ਪਾਸੇ ਜਾਣਾ ਹੀ ਨਹੀਂ। ਅਸਾਂ ਦੂਰ ਰਹਿਣਾ ਹੈ। ਕਿਉਂਕਿ ਓਧਰ ਨੀਵਾਂ ਪਾਸਾ ਹੈ। ਨੀਵਾਂ ਪਾਸਾ ਖਿੱਚ ਲੈਂਦੈ ਆਪਣੇ ਵੱਲ ਨੂੰ। ਏਸ ਲਈ ਏਸ ਤੋਂ ਦੂਰ ਰਹਿਣੈ ਤਾਂ ਹੀ ਸਾਡਾ ਬਚਾਅ ਹੋ ਸਕਦੈ।"

ਗੁਰੂ ਅਮਰ ਦਾਸ ਜੀ ਦੀ ਬਾਣੀ ਵਿਚ ਆਇਆ ਹੈ ਕਿ ਸ਼ਰਾਬ ਪੀਣ ਨਾਲ ਪਾਗਲਪਨ ਸਵਾਰ ਹੋ ਜਾਂਦਾ ਹੈ, ਆਪਣੇ ਬੇਗਾਨੇ ਦੀ ਸੋਝੀ ਨਹੀਂ ਰਹਿੰਦੀ, ਅਕਾਲ ਪੁਰਖ ਵਿਸਰ ਜਾਂਦਾ ਹੈ, ਦਰਗਾਹ ਵਿਚ ਸਜਾ ਮਿਲਦੀ ਹੈ ਸੋ ਇਸ ਤੋਂ ਬਚਿਆ ਜਾਏ ਜਥਾ:

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ।
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਏ।
ਝੂਠਾ ਮਦੁ ਮੂਲਿ ਨਾ ਪੀਚਈ ਜੇ ਕਾ ਪਾਰਿ ਵਸਾਏ।

ਤੇ ਸਚਾ ਮਦ ਮਿਲੇ ਕਿਵੇਂ?

ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ।

ਇਹ ਵੀ ਗਲ ਨਹੀਂ ਕਿ ਸ਼ਰਾਬੀ ਜਾਂ ਮਾਸ ਮੱਛੀ ਦਾ ਸੇਵਨ ਕਰਨ ਵਾਲਾ ਤੀਰਥ ਬਰਤ ਕਰਕੇ ਢਹਿੰਦੀ ਕਲਾਂ ਵਿੱਚ ਨਹੀਂ ਜਾਏਗਾ। ਕਬੀਰ ਜੀ ਕਹਿੰਦੇ ਹਨ :

ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਹਿ।
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਹਿ।

ਸੋ ਇਹਨਾਂ ਚੀਜ਼ਾਂ ਨੂੰ ਖਾਣ-ਪੀਣ ਤੇ ਵੇਚਣ ਵਾਲੇ ਸੋਚਣ ਕਿ ਉਹਨਾਂ ਦਾ ਮੰਦਰ, ਗੁਰਦੁਆਰੇ

ਜਾਂ ਕਿਸੇ ਹੋਰ ਧਾਰਮਿਕ ਸਥਾਨ ਤੇ ਜਾਣਾ ਜਾਂ ਤੀਰਥ ਯਾਤਰਾ ਕਰਨਾ ਕਿਸ ਦਾ ਭਲਾ ਕਰ ਰਿਹਾ ਹੈ?

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ:

ਦਾਰੂ ਮਾਸ ਨਹੀਂ ਖਾਣਾ ਪੀਣਾ, ਖੌਫ ਰਖਣਾ ਗੁਰੂ ਦਾ ਹਰਿ ਦਮ।

ਇਸ ਲਈ ਮਨੁੱਖ ਆਪਣੇ ਆਪ ਨੂੰ ਸੁਧਾਰੇ। ਸਤਿਗੁਰੂ ਦੀ ਸ਼ਰਨ ਆ ਕੇ ਉਸ ਦਾ ਹੁਕਮ ਮੰਨੇ। ਨਸ਼ਿਆਂ ਨੂੰ ਠੋਕਰ ਮਾਰੇ। ਫੇਰ ਕੋਈ ਨਸ਼ਾ ਵੇਚਣ ਵਾਲਾ ਉਸਨੂੰ ਗੁਮਰਾਹ ਨਹੀਂ ਕਰ ਸਕੇਗਾ। ਮਨੁਖ ਸਿਹਤਮੰਦ ਰਹਿ ਆਪਣੀ ਪੂਰੀ ਉਮਰ ਭੋਗਦਾ ਹੋਇਆ ਸੁਖ ਆਨੰਦ ਨਾਲ ਰਹਿ ਸਕੇਗਾ।

ਸ਼ਰਾਬ ਦੇ ਅਰਥ ਵਿਦਵਾਨਾਂ ਨੇ ਸ਼ਰਾਰਤ ਭਰਿਆ ਪਾਣੀ ਕੀਤੇ ਹਨ। ਇਹ ਸ਼ਰਾਰਤ ਐਸੀ ਹੁੰਦੀ ਹੈ ਕਿ ਸ਼ਰਾਰਤ ਦੇ ਪਿਆਲੇ ਵਿਚ ਰਾਜ ਭਾਗ ਰੁੜ੍ਹ ਜਾਂਦੇ ਹਨ। ਇਸ ਨਾਲ ਰਾਜਿਆਂ ਦੇ ਰਾਜ ਭਾਗ ਤਾਂ ਤਬਾਹ ਹੁੰਦੇ ਹੀ ਹਨ ਸਾਧਾਰਨ ਘਰਾਂ ਦੀ ਸੁਖ ਸ਼ਾਂਤੀ ਵੀ ਕਾਫ਼ੂਰ ਹੋ ਜਾਂਦੀ ਹੈ ਕਿਉਂਕਿ ਜਦੋਂ ਨਸ਼ੇ ਵਿਚ ਗੁੱਟ ਲੜਖੜਾਉਂਦਾ ਸ਼ਰਾਬੀ ਘਰ ਆਏਗਾ ਤਾਂ ਬੀਵੀ ਬੱਚਿਆਂ ਨੂੰ ਸਲੋਕ ਹੀ ਸੁਣਾਏਗਾ ਜਾਂ ਬੋ ਮਾਰਦਾ ਪੈ ਜਾਏਗਾ, ਬੇਸੁਰਤ ਹੋਇਆ। ਧਨ ਦੀ ਹਾਨੀ ਵੀ ਉਹ ਕਰਕੇ ਆਏਗਾ, ਜਿਸ ਨਾਲ ਘਰ ਦਾ ਆਰਥਿਕ ਸੰਤੁਲਨ ਵਿਗੜ ਜਾਏਗਾ। ਉਸ ਨੂੰ ਖ਼ੁਦ ਨੂੰ ਵੀ ਸ਼ਰਾਬ ਪੀ ਜਾਏਗੀ, ਉਸ ਦੀ ਸਿਹਤ ਖ਼ਰਾਬ ਹੋ ਹੀ ਜਾਏਗੀ। ਜਿਹੜਾ ਪੈਸਾ ਪਰਵਾਰ ਦੀ ਖਾਧ ਖੁਰਾਕ ਅਤੇ ਬੇਹਤਰੀ ਉੱਤੇ ਖਰਚ ਹੋਣਾ ਹੈ, ਉਹ ਪੈਸਾ ਸ਼ਰਾਬ ਉੱਤੇ ਉਜਾੜਨ ਨਾਲ ਪਰਵਾਰ ਨੂੰ ਵੀ ਚੰਗੀ ਖੁਰਾਕ ਨਹੀਂ ਮਿਲ ਸਕੇਗੀ ਜਿਸ ਕਰਕੇ ਉਹਨਾਂ ਦੇ ਸਰੀਰ-ਬੁੱਧੀ ਅਤੇ ਮਨ ਵੀ ਕਮਜ਼ੋਰ ਹੋਣਗੇ। ਆਂਢੀਆਂ ਗੁਆਂਢੀਆਂ ਦੀਆਂ ਜ਼ਬਾਨਾਂ ਤੇ ਨਜ਼ਰਾਂ ਤੋਂ ਸ਼ਰਾਬੀ ਦੇ ਬੀਵੀ-ਬੱਚੇ ਅਖਵਾਉਣੋਂ ਉਹ ਬੱਚ ਨਹੀਂ ਸੱਕਣਗੇ। ਹਾਂ ਸ਼ਰਾਬੀ ਪਰਵਾਰ ਭਾਵੇਂ ਓਨੀਂ ਭੈੜੀ ਨਿਗਾਹ ਨਾਲ, ਇਕ ਦੂਜੇ ਨੂੰ ਨਾ ਦੇਖਣ।

ਸ਼ਰਾਬ ਮਨੁੱਖ ਦੀ ਬਰਬਾਦੀ ਕਰਦੀ ਹੈ। ਮਨੁੱਖ ਨੂੰ ਬਰਬਾਦੀ ਤੋਂ ਬਚਾਉਣ ਲਈ, ਧਰਮ ਦੇ ਰਸਤੇ ਚਲਣ ਦੀ ਸਿੱਖਿਆ ਦੇਂਦੇ ਧਰਮਾਂ ਨੇ ਇਸ ਨੂੰ ਪੀਣ ਦੀ ਨਿਖੇਧੀ ਕੀਤੀ ਹੈ।

ਯਹੂਦੀ ਧਰਮ, ਵੈਦਿਕ ਧਰਮ ਵਾਂਗ ਪ੍ਰਾਚੀਨ ਤੇ ਮੁਢਲਾ ਧਰਮ ਹੈ। ਉਹਨਾਂ ਦਾ ਪੈਗੰਬਰ ਮੂਸਾ ਹੈ। ਉਹਨਾਂ ਦਾ ਆਧਾਰ ਗ੍ਰੰਥ ਤੌਰੇਤ (ਓਲਡ ਟੈਸਟਾਮੈਂਟ) ਹੈ। ਉਹਨਾਂ ਦੇ ਇਕ ਨਬੀ ਯਸ਼ਾਸ਼ਾਹ ਨੇ ਕਿਹਾ, "ਲਾਹਨਤ ਹੈ ਉਹਨਾਂ ਤੇ ਜੋ ਤੜਕ ਸਾਰ ਹੀ ਸ਼ਰਾਬ ਪੀਣ ਲਗ ਜਾਂਦੇ ਹਨ ਅਤੇ ਕਾਫ਼ੀ ਰਾਤ ਗਏ ਤੱਕ ਵੀ ਪੀਂਦੇ ਚਲੇ ਜਾਂਦੇ ਹਨ, ਉਦੋਂ ਤਕ ਜਦ ਤੀਕ ਉਹਨਾਂ ਨੂੰ ਉਸਦੀ ਗਰਮੀ ਨਾ ਚੜ੍ਹ ਜਾਵੇ। ਉਹ ਆਪਣੀਆਂ ਦਾਹਵਤਾਂ ਵਿਚ ਵੀ ਸ਼ਰਾਬ ਪੀਂਦੇ ਹਨ।

-"ਯਾਜਕ ਅਤੇ ਨਬੀ ਵੀ ਮਦਿਰਾ ਦੇ ਕਾਰਣ ਡਗਮਗਾਉਂਦੇ ਹਨ। ਸ਼ਰਾਬ ਨੇ ਉਹਨਾਂ ਨੂੰ ਝੁੰਭਲਾ ਦਿੱਤਾ ਹੈ। ਉਹਨਾਂ ਦੀ ਬੁੱਧੀ ਭ੍ਰਿਸ਼ਟ ਹੋ ਗਈ ਹੈ। ਸ਼ਰਾਬ ਦੇ ਨਸ਼ੇ ਕਾਰਨ ਉਹ ਲੜਖੜਾਂਦੇ ਤੇ ਆਪਣੇ ਮਾਰਗ ਤੋਂ ਭਟਕ ਜਾਂਦੇ ਹਨ ਅਤੇ ਨਿਆਂ ਕਰਨ ਵਿਚ ਭੂਲਾਂ ਅਤੇ ਕੁਤਾਹੀਆਂ ਕਰਦੇ ਹਨ।"

- ਈਸਾ ਮਸੀਹ ਦੇ ਅਨੁਯਾਈਆਂ ਈਸਾਈਆਂ ਲਈ ਮਾਸ-ਸ਼ਰਾਬ ਬਾਰੇ ਬਾਈਬਲ ਵਿੱਚ ਲਿਖਿਆ ਹੈ:

"ਚੰਗਾ ਤਾਂ ਇਹੀ ਹੈ ਕਿ ਤੁਸੀਂ ਨਾ ਮਾਸ ਖਾਓ ਅਤੇ ਨਾ ਹੀ ਸ਼ਰਾਬ ਪੀਓ ਅਤੇ ਨਾ ਹੀ ਕੁਝ ਅਜਿਹਾ ਕਰੋ ਜਿਸ ਨਾਲ ਤੁਹਾਡੇ ਸਾਥੀ ਭਰਾਵਾਂ ਨੂੰ ਠੋਹਕਰ ਲਗੇ, ਉਹ ਦੁਰਬਲ ਹੋਣ ਅਤੇ ਉਹਨਾਂ ਦਾ ਪਤਨ ਹੋਵੇ।"

ਇਸਲਾਮ ਦੇ ਧਰਮ ਗ੍ਰੰਥ ਕੁਰਾਨ ਸ਼ਰੀਫ਼ ਦੇ ਦੂਜੇ ਅਧਿਆਇ (ਸੂਰਾ-੨) ਵਿੱਚ ਸ਼ਰਾਬ ਦਾ

ਨਿਖੇਧ ਕੀਤਾ ਗਿਆ ਹੈ, ਸ਼ਰਾਬ ਅਤੇ ਜੂਏ ਬਾਰੇ ਦੱਸਿਆ ਗਿਆ ਹੈ, ਇਹਨਾਂ ਨਾਲ ਹਾਨੀ ਹੈ।

ਸਨਾਤਨ ਧਰਮ ਅਨੁਸਾਰ ਗੰਗਾ ਜਲ ਸਭ ਤੋਂ ਪਵਿੱਤਰ ਮੰਨਿਆ ਜਾਂਦਾ ਹੈ। ਪਰ ਕੀ ਗੰਗਾ ਜਲ ਨਾਲ ਬਣਾਈ ਸ਼ਰਾਬ ਪਵਿੱਤਰ ਹੋ ਜਾਂਦੀ ਹੈ? ਕੀ ਸੰਤ ਜਨ ਉਸਨੂੰ ਗ੍ਰਹਿਣ ਕਰ ਲੈਂਦੇ ਹਨ? ਇਸ ਬਾਰੇ ਭਗਤ ਰਵਿਦਾਸ ਜੀ ਨੇ ਲਿਖਿਆ ਹੈ:

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ।

ਸਤਿਗੁਰੂ ਨਾਨਕ ਦੇਵ ਜੀ ਸ਼ਰਾਬ ਦੀ ਖੱਟੀ ਕਮਾਈ ਦੇ ਬਹੁਤੇ ਵਿਕਾਰ ਗਿਣਦੇ ਹਨ:

ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ।

ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਸਿੱਖ ਗੁਰਬਾਣੀ ਤੇ ਗੁਰ ਉਪਦੇਸ਼ ਦੇ ਅਨੁਯਾਈ ਹਨ। ਇਸ ਕਰਕੇ ਸ਼ਰਾਬ ਪੀਣਾ ਉਹਨਾਂ ਦਾ ਧਰਮ ਤੋਂ ਡਿਗਣਾ ਹੈ। ਗੁਰਬਾਣੀ ਵਿਚ ਤਾਂ ਸ਼ਰਾਬੀ ਦੀ ਨਿੰਦਿਆ ਕੀਤੀ ਹੀ ਗਈ ਹੈ। ਨਾਮ ਦੀ ਖੁਮਾਰੀ ਨੂੰ ਹੀ ਪ੍ਰਵਾਨਗੀ ਦਿੱਤੀ ਗਈ ਹੈ।

ਸ਼ਰਾਬ ਬੰਦੀ ਦੇ ਪ੍ਰਚਾਰ ਤੇ ਉਪਦੇਸ਼ ਨੂੰ ਭਾਈ ਗੁਰਦਾਸ ਦੀ ਬਾਣੀ ਰਾਹੀਂ ਵੀ ਦ੍ਰਿੜਾਇਆ ਗਿਆ ਹੈ।

ਭਾਈ ਨੰਦ ਲਾਲ ਜੀ ਵੀ :

ਗੋਯਾ ਨਿਗਾਹੇ ਯਾਰ ਕਿ ਮਖ਼ਮੂਰ ਭਾਸਤਹ ਏਮ।
ਕਿ ਖ਼੍ਵਾਹਸ਼ੇ ਮਯ ਰੰਗੀਨ ਪੁਰ ਅਸਰਾਰ ਮੇ ਕੁਨੇਮ।

ਆਪਣੇ ਪਿਆਰੇ ਦੀ ਮਸਤ ਨਿਗਾਹ ਹੋਣ ਨਾਲ ਹੋਈ ਸੰਤੁਸ਼ਟੀ ਕਾਰਨ ਗੁਪਤ ਵਿਕਾਰਾਂ ਭਰੀ, ਰੰਗੀਨ ਸ਼ਰਾਬ ਦੀ ਇੱਛਾ ਵਲੋਂ ਮੂੰਹ ਮੋੜਿਆ ਹੈ।

ਭਾਈ ਦੇਸਾ ਸਿੰਘ ਨੇ ਰਹਿਤ ਨਾਮੇ ਵਿਚ ਪਰ ਨਾਰੀ ਗਮਨ, ਜੂਆ, ਝੂਠ, ਚੋਰੀ ਤੇ ਮਦਰਾਪਾਨ ਦਾ ਤਿਆਗ ਕਰਨ ਵਾਲੇ ਨੂੰ ਹੀ ਸਿੰਘ ਕਿਹਾ ਹੈ।

ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਆਇਆ ਹੈ:

ਗੁਰੂ ਕਾ ਸਿੱਖ ਸ਼ਰਾਬ ਕਬੀ ਨਾ ਪੀਵੈ।

ਵਰਤਮਾਨ ਸਮੇਂ ਵਿਚ ਸਿੱਖਾਂ ਲਈ ਲਿਖੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ ਰਹਿਤ ਮਰਯਾਦਾ ਵਿਚ ਗੁਰਮਤਿ ਦੀ ਰਹਿਣੀ ਵਿਚ ਦਰਜ ਹੈ:

ਸਿਖ ਭੰਗ, ਅਫੀਮ, ਸ਼ਰਾਬ, ਤੰਮਾਕੂ ਆਦਿ ਨਸ਼ੇ ਨਾ ਵਰਤੇ।

ਇਹਨਾਂ ਨਸ਼ਿਆਂ ਜਾਂ ਹੋਰ ਨਸ਼ੇ ਕਰਨ ਵਾਲੇ ਨੂੰ ਤਨਖਾਹੀਆ ਮੰਨਿਆ ਜਾਂਦਾ ਹੈ।

ਇਹਨਾਂ ਨਸ਼ਿਆਂ ਵਿੱਚ ਹੀ ਸਿੱਖ ਸਤਿਗੁਰੂ ਗੋਬਿੰਦ ਸਿੰਘ ਦੇ ਗੁਪਤ ਵਿਚਰਨ ਸਮੇਂ ਗਲਤਾਨ ਹੋ ਚੁੱਕੇ ਸਨ। ਸਿੱਖੀ ਸਿਰਫ ਪੱਗ, ਦਾੜ੍ਹੀ ਦੀ ਰਹਿ ਗਈ ਸੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਨੂੰ ਮਾਸ-ਸ਼ਰਾਬ, ਚੋਰੀ ਯਾਰੀ, ਮੰਦੇ ਕਰਮ ਛੁਡਾ ਕੇ ਸੰਤ ਬਣਾ ਦਿੱਤਾ :

ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠੱਗੀ, ਤਜਿ ਥੀਏ, ਸੰਤ, ਸਤਿਜੁਗ ਆਗਿਓ।

–ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ

ਇਸ ਲਈ ਮਨੁੱਖ ਆਪਣੇ ਆਪ ਨੂੰ ਸੁਧਾਰੇ। ਸਤਿਗੁਰੂ ਦੀ ਸ਼ਰਨ ਆ ਕੇ ਉਸ ਦਾ ਹੁਕਮ ਮੰਨੇ, ਨਸ਼ਿਆਂ ਨੂੰ ਠੋਕਰ ਮਾਰੇ। ਫੇਰ ਕੋਈ ਨਸ਼ਾ ਵੇਚਣ ਵਾਲਾ ਉਸਨੂੰ ਗੁਮਰਾਹ ਨਹੀਂ ਕਰ ਸਕੇਗਾ। ਮਨੁੱਖ ਸਿਹਤਮੰਦ ਰਹਿ ਕੇ ਆਪਣੀ ਪੂਰੀ ਉਮਰ ਭੋਗਦਾ ਹੋਇਆ ਸੁਖ ਆਨੰਦ ਨਾਲ ਰਹਿ ਸਕੇਗਾ।

# ਕੰਤ ਮਿਲਿਓ ਮੇਰੋ ਸਭੁ ਦੁਖ ਜੋਹਿਓ

ਭਾਰਤੀ ਸਮਾਜਕ ਢਾਂਚੇ ਅਨੁਸਾਰ ਇਸਤਰੀ ਪਰਾਇਆ ਧਨ ਹੈ। ਉਹ ਧਨ ਜਿੰਨਾ ਚਿਰ ਮਾਪਿਆਂ ਦੇ ਘਰ ਰਹਿੰਦਾ ਹੈ, ਉਹਨਾਂ ਨੂੰ ਫਿਕਰ-ਚਿੰਤਾ ਬਣੀ ਰਹਿੰਦੀ ਹੈ। ਮਾਪੇ ਉਸ ਨੂੰ, ਉਸਦੇ ਸੁਆਮੀ ਘਰ ਭੇਜ ਕੇ ਸੁਰਖਰੂ ਹੋ ਸਕਦੇ ਹਨ। ਇਸਤਰੀ ਵੀ ਆਪਣੇ ਆਪ ਨੂੰ ਆਪਣੇ ਸੁਆਮੀ-ਪਤੀ ਨੂੰ ਪ੍ਰਾਪਤ ਕਰ ਕੇ ਸੁਖੀ ਮਹਿਸੂਸ ਕਰਦੀ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ ਉਸਦੀ ਭਾਵਨਾ ਹੁੰਦੀ ਹੈ :

ਕੰਤ ਮਿਲਿਓ ਮੇਰੋ ਸਭੁ ਦੁਖ ਜੋਹਿਓ।

ਕੰਤ ਨੂੰ ਮਿਲਿਆਂ ਨਾਰ ਤਾਂ ਨਿਸ਼ਚਿੰਤ ਹੋ ਸਕਦੀ ਹੈ ਪਰ ਭਤਾਰ ਦੀ ਜ਼ੁੰਮੇਵਾਰੀ ਵਧ ਜਾਂਦੀ ਹੈ। ਉਸ ਨੇ ਹੀ ਅਹਿਸਾਸ ਕਰਨਾ ਹੁੰਦਾ ਹੈ ਕਿ ਉਸ ਦੀ ਜੀਵਨ-ਸਾਥਣ ਭਰੇ ਪੂਰੇ ਪਰਵਾਰ ਨੂੰ ਛੱਡ ਕੇ ਆਈ ਹੈ। ਉਥੇ ਉਸ ਨੂੰ ਅਮਿਣਵਾਂ ਪਿਆਰ ਮਿਲਿਆ ਹੋਵੇਗਾ। ਉਹ ਮਾਪਿਆਂ ਦੀ ਲਾਡਲੀ ਰਹੀ ਹੋਵੇਗੀ। ਉਹ ਸਖੀਆਂ ਸਹੇਲੀਆਂ ਦੀ ਗਰਬ ਗਹੇਲੀ ਹੋ ਸਕਦੀ ਹੈ। ਸੁਆਮੀ ਕੋਲ ਆ ਕੇ ਉਸ ਨੂੰ ਦੁਖ ਤਕਲੀਫ ਨਾ ਹੋਵੇ। ਆਪਣੇਪਨ ਦੀ ਘਾਟ ਮਹਿਸੂਸ ਨਾ ਹੋਵੇ।

ਉਸ ਦੇ ਮਾਪਿਆਂ ਨੇ ਉਸਨੂੰ ਦੂਜੇ ਨੰਬਰ ਤੇ ਰੱਖਿਆ ਹੋ ਸਕਦਾ ਹੈ। ਉਹਨਾਂ ਦੀ ਭਾਵਨਾ ਹੋ ਸਕਦੀ ਹੈ ਕਿ ਉਸਨੇ ਸਹੁਰੇ ਚਲੀ ਜਾਣਾ ਹੈ, ਨਾ ਕਮਾ ਕੇ ਖੁਆਉਣਾ ਹੈ, ਨਾ ਪਕਾ ਕੇ। ਸੋ ਉਹ ਪੁੱਤਰਾਂ ਵਲ ਵੱਧ ਧਿਆਨ ਦੇ ਸਕਦੇ ਹਨ। ਉਹ ਪੁੱਤਰਾਂ ਨੂੰ ਚੰਗੀ ਖੁਰਾਕ ਦੇਂਦੇ ਹੋਣਗੇ। ਉਹਨਾਂ ਰਾਹੀਂ ਉਹਨਾਂ ਦੀ ਪੜ੍ਹਾਈ ਉਤੇ ਰੱਜਵਾਂ ਖਰਚਾ ਕੀਤਾ ਜਾਂਦਾ ਹੋਵੇਗਾ। ਸਲਾਹ ਵੀ ਉਹਨਾਂ ਨਾਲ ਹੀ ਕੀਤੀ ਜਾਂਦੀ•ਹੋ ਸਕਦੀ ਹੈ। ਇਸ ਨੂੰ ਕਿਤੇ ਹੱਸਣ-ਖੇਡਣ ਉੱਤੇ, ਕਿਸੇ ਨਾਲ ਗਲ ਬਾਤ ਕਰਨ ਉੱਤੇ, ਭਰਾਵਾਂ ਦੀ ਵੀ ਡਾਂਟ-ਡਪਟ ਸਹਿਣੀ ਪੈਂਦੀ ਹੋ ਸਕਦੀ ਹੈ। ਹੋ ਸਕਦਾ ਹੈ ਉਥੇ ਇਹ ਨਿੱਤ ਦੀ ਟੋਕਾ ਟਾਕੀ ਕਰਕੇ ਵਿਚਾਰੀ ਜਹੀ, ਬੁਝੀ-ਬੁਝੀ, ਉਦਾਸ, ਪ੍ਰੇਸ਼ਾਨ ਰਹੀ ਹੋਵੇ। ਉਹ ਕੇਵਲ ਕੰਤ ਘਰ ਜਾ ਕੇ ਸੁਖ ਮਾਣਨ ਦੇ ਸੁਪਨੇ ਲੈਂਦੀ, ਇਹ ਸੋਚਦੀ ਰਹੀ ਹੋਵੇ ਕਿ ਉਸ ਦਾ ਛੇਤੀ ਵਿਆਹ ਕੀਤਾ ਜਾਏ ਤਾਂ ਕਿ ਉਹ ਏਦੂ ਚੰਗੀ ਜ਼ਿੰਦਗੀ ਜੀਅ ਸਕੇ। ਪਰ ਇਹ ਚੰਗਾ ਤਾਂ ਕੰਤ ਨੇ ਹੀ ਰੱਖਣਾ ਹੈ। ਉਸ ਨੇ ਹੀ ਉਸ ਦੀਆਂ ਆਸਾਂ ਦੇ ਬੂਟੇ ਨੂੰ ਪਾਣੀ ਦੇਣਾ ਹੈ ਤਾਂਕਿ ਉਸ ਦੇ ਫਲ ਅਣਖਿੜੇ ਅਧ-ਖਿੜੇ ਜਾਂ ਮਹਿਕ ਵਿਹੂਣੇ ਨਾ ਰਹਿਣ।

ਉਹ ਕਿਸੇ ਭਰੇ-ਭਕੁੰਨੇ, ਰੱਜੇ-ਪੁਜੇ ਪਰਵਾਰ ਵਿਚੋਂ ਵੀ ਆਈ ਹੋ ਸਕਦੀ ਹੈ। ਜਿਥੇ ਉਸਨੂੰ ਹੱਥੀਂ ਛਾਵਾਂ ਹੁੰਦੀਆਂ ਰਹੀਆਂ ਹੋਣ। ਜਿਥੇ ਉਹ ਕੋਠੀਆਂ ਵਿੱਚ ਰਹਿੰਦੀ ਤੇ ਕਾਰਾਂ ਵਿਚ ਸੈਰ ਕਰਦੀ ਰਹੀ ਹੋਵੇ। ਉਸ ਦੇ ਹੁਕਮ ਵਿੱਚ ਨੌਕਰਾਂ ਚਾਕਰਾਂ ਦਾ ਅਮਲਾ ਫੈਲਾ ਰਿਹਾ ਹੋਵੇ। ਕੰਤ ਘਰ ਉਹਨਾਂ ਸੁਵਿਧਾਵਾਂ ਦੀ ਮਿਕਦਾਰ ਘੱਟ ਵੀ ਹੋ ਸਕਦੀ ਹੈ ਪਰ ਜੇ ਉਸ ਨੂੰ ਰੱਜਵਾਂ ਪਿਆਰ ਮਿਲੇ ਤਾਂ ਉਹ ਸੁਖੀ ਰਹਿ ਸਕਦੀ ਹੈ, ਉਹ ਉਹ ਭਾਵਨਾ ਰੱਖ ਸਕਦੀ ਹੈ,

'ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ" - ਮਹਲਾ ੫

ਉਹ ਆਪਣੇ ਪੇਕੇ ਘਰ ਕੁਝ ਵੀ ਹੋਵੇ ਰਾਣੀ ਸਹੁਰੇ ਘਰ ਆਕੇ, ਆਪਣੇ ਕੰਤ ਦੀ ਹੀ ਕਹਾਏਗੀ

ਉਹ ਇਹ ਕਹਿ ਸਕਦੀ ਹੈ ਕਿ, "ਕੰਤ ਪਕਰਿ ਹਮ ਕੀਨੀ ਰਾਨੀ"-ਗੁਰੂ ਅਰਜਨ। ਇਹ ਕੰਤ ਨੇ ਧਿਆਨ ਰਖਣਾ ਹੈ ਕਿ ਉਹ ਪਰਜਾ ਨਾ ਬਣੇ, ਨਾ ਨੌਕਰਾਣੀ ਬਣੇ ਸਗੋਂ ਰਾਣੀ ਹੀ ਰਹੇ।

ਪਤੀ, ਪਤਨੀ ਨੂੰ ਵਸਤੂ ਨਾ ਸਮਝੇ, ਭੋਗ ਦੀ ਵਸਤੂ। ਉਹ ਉਸ ਨੂੰ ਜਿਉਂਦੀ ਜਾਗਦੀ ਜੀਵਨ ਸਾਥਣ ਸਮਝੇ। ਉਹ ਸਮਝੇ ਕਿ ਉਹ ਆਪ ਦੁਖ ਦਰਦ ਨੂੰ ਮਹਿਸੂਸ ਕਰਦੀ ਹੈ ਤੇ ਉਸਦਾ ਦੁਖ ਦਰਦ ਵੰਡਾ ਸਕਦੀ ਹੈ। ਉਸ ਦੀਆਂ ਜ਼ੁੰਮੇਵਾਰੀਆਂ ਦੀ ਸਾਂਝੀਦਾਰ ਹੋ ਸਕਦੀ ਹੈ।

ਪਤੀ ਕੋਲ ਆਕੇ ਵੀ ਕਈ ਵਾਰ ਪਤਨੀ ਨੂੰ ਉਸ ਦਾ ਬਣਦਾ ਹੱਕ ਨਹੀਂ ਮਿਲਦਾ। ਉਹ ਸੜਦੀ ਕ੍ਰਿੜਦੀ ਰਹਿੰਦੀ ਹੈ। ਦੁਖੀ ਪ੍ਰੇਸ਼ਾਨ ਰਹਿੰਦੀ ਹੈ। ਜਦ ਉਹ ਆਪਣਾ ਕੋਈ ਨਹੀਂ ਸਮਝਦੀ ਜਿਸਨੂੰ ਆਪਣੀ ਦੁਖ ਭਰੀ ਵਿਥਿਆ ਸੁਣਾ ਸਕੇ ਤਾਂ ਉਹ ਜਾਂ ਤਾਂ ਆਪ ਵਿਗੜ ਜਾਂਦੀ ਹੈ ਜਾਂ ਆਤਮ ਘਾਤ ਕਰ ਲੈਂਦੀ ਹੈ ਜਾਂ ਫਿਰ ਇਕੱਲੀ ਪਹਾੜ ਵਰਗੀ ਜ਼ਿੰਦਗੀ ਕੱਟਣ ਲਈ ਮਜ਼ਬੂਰ ਹੋ ਜਾਂਦੀ ਹੈ।

ਵਿਗੜੀ ਹੋਈ ਔਰਤ ਨਾ ਘਰ ਦੀ ਚਾਰ ਦੀਵਾਰੀ ਦੀ ਕੈਦ ਵਿਚ ਰਹਿੰਦੀ ਹੈ, ਨਾ ਮਾਣ ਮਰਯਾਦਾ ਦੀ। ਉਸ ਲਈ ਖਾਣ ਪੀਣ ਦਾ ਪ੍ਰਹੇਜ ਨਹੀਂ ਰਹਿੰਦਾ, ਉਹ ਸ਼ਰਾਬ ਸਿਗਰਟ ਅਤੇ ਹੋਰ ਨਸ਼ਿਆਂ ਵਿਚ ਗਲਤਾਨ ਰਹਿੰਦੀ ਹੈ। ਕਲੱਬਾਂ ਦੇ ਅਜ਼ਾਦ ਖਿਆਲ ਲੋਕ ਉਸ ਦੇ ਸੰਗੀ ਸਾਥੀ ਬਣਦੇ ਹਨ। ਓਪਰੇ ਮਰਦ ਉਸਨੂੰ ਸੁਖਾਉਂਦੇ ਹਨ। ਇਹ ਕੰਮ ਉਹ ਮੱਤ-ਬੁੱਧ ਸੰਭਾਲ ਚੁੱਕੇ ਆਪਣੇ ਬੱਚਿਆਂ ਨੂੰ ਘਰ ਛਡ ਕੇ ਵੀ ਕਰਦੀ ਹੈ। ਪਰ ਕੀ ਇਸਦੇ ਪਿਛੇ ਅਚੇਤ ਵਿੱਚ ਉਸ ਦੇ ਉਸ ਕੰਤ ਦਾ ਤਾਂ ਹੱਥ ਨਹੀਂ ਜਿਸ ਨੇ ਉਸਨੂੰ ਅਜ਼ਾਦੀ ਦਿੱਤੀ ਹੈ। ਜਾਂ ਜਿਸ ਨੇ ਉਸਨੂੰ ਆਪਣੀ ਨਵੇਂ ਰੰਗ ਢੰਗ ਦੀ ਸੰਗਤ ਲਈ ਤਿਆਰ ਕਰਨ ਲਈ ਸਾਊ, ਸ਼ਰੀਫ, ਸ਼ੁਧ ਸ਼ਾਕਾਹਾਰੀ ਪਰਵਾਰ ਵਿਚੋਂ ਆਈ ਨੂੰ ਮਾਸ, ਮੱਛੀ, ਆਂਡੇ ਰਿੰਨਣ ਬਣਾਉਣ ਲਈ ਮਜ਼ਬੂਰ ਕੀਤਾ ਹੈ ਜਾਂ ਉਸ ਨੂੰ ਸ਼ਰਾਬ ਪਿਆਉਣ ਲਈ ਤਿਆਰ ਕੀਤਾ ਹੈ ਜਾਂ ਫਿਰ ਆਪ ਉਸ ਨੂੰ ਕਲੱਬਾਂ ਵਿਚ ਲੈ ਕੇ ਗਿਆ ਹੈ ਤੇ ਫਿਰ ਉਸਦੇ ਸਾਹਮਣੇ ਬਗਾਨੀ ਔਰਤ ਨਾਲ ਨੇੜ ਪੈਦਾ ਕੀਤਾ ਹੈ। ਉਦੋਂ ਭਾਵੇਂ ਉਸਨੇ ਆਪਣਾ ਟੌਹਰ ਵਿਖਾਉਣ ਲਈ ਕੀਤਾ ਹੋਵੇ ਪਰ ਹੁਣ ਤਾਂ ਸਿਰੋਂ ਪਾਣੀ ਲੰਘ ਗਿਆ ਹੈ ਤੇ ਦਰਿਆਵਾਂ ਦੇ ਵਹਿਣ ਬਦਲ ਗਏ ਹਨ।

ਇਸ ਤਰ੍ਹਾਂ ਦੀ ਵਿਗੜੀ ਹੋਈ ਔਰਤ ਤਾਂ ਸ਼ਾਇਦ ਦੁਨੀਆਂ ਨੂੰ ਸ਼ਰਮਸਾਰ ਕਰਨਾ ਚਾਹੁੰਦੀ ਹੋਵੇ ਪਰ ਆਪ ਲੱਜ ਸ਼ਰਮ ਦੀ ਮਾਰੀ ਔਰਤ ਆਪਣੇ ਆਪ ਨੂੰ ਖ਼ਤਮ ਕਰ ਬੈਠਦੀ ਹੈ। ਉਹ ਲੱਭਦੀ ਹੈ ਇਕਾਂਤ ਭਾਵੇਂ ਪਲ ਭਰ ਦੀ ਹੀ ਮਿਲੇ। ਘਰਦਿਆਂ ਨੂੰ ਪਤਾ ਉਦੋਂ ਲਗਦਾ ਹੈ ਜਦ ਉਹਨਾਂ ਦੇ ਸਾਹਮਣੇ ਜਿਉਂਦਾ ਸਿਵਾ ਬਲਦਾ ਹੈ। ਤੇਲ ਪਾ ਕੇ ਅਤੇ ਡੁਬ ਮਰਨ ਦੀਆਂ ਦੁਰਘਟਨਾਵਾਂ ਵੀ ਸੁਣ ਹੀ ਲਈ ਦੀਆਂ ਹਨ। ਕੋਈ ਸੁਖੀ ਔਰਤ ਇੰਜ ਨਹੀਂ ਕਰਦੀ। ਸੁਖੀ ਉਸਨੂੰ ਰੱਖਣਾ ਹੁੰਦਾ ਹੈ ਕੰਤ ਨੇ ਜੋ ਗ਼ੈਰਜ਼ੁੰਮੇਵਰਾਨਾ ਵਿਹਾਰ ਕਰਦਾ ਹੈ।

ਕੰਤ ਦੀ ਸਤਾਈ ਔਰਤ ਕਈ ਵਾਰ ਤਾਂ ਉਸ ਘਰ ਦੀਆਂ ਦਹਿਲੀਜਾਂ ਮੁੜ ਲੰਘ ਆਉਂਦੀ ਹੈ ਜਿਥੇ ਉਹ ਪਰਾਇਆ ਧਨ ਸੀ। ਮਾਪੇ ਵੀ ਮਜ਼ਬੂਰੀ ਉਸਨੂੰ ਪਨਾਹ ਦੇਂਦੇ ਹਨ। ਕੀ ਕਰਨ ਆਂਦਰਾਂ ਦਾ ਸਾਕ ਜੁ ਹੋਇਆ। ਉਥੇ ਬੈਠੀ ਉਹ ਆਪਣੇ ਕੰਤ ਕੋਲ ਛਡ ਕੇ ਆਏ ਬੱਚਿਆਂ ਨੂੰ ਮਿਲਣ ਲਈ ਵੀ ਬਿਹਬਲ ਹੋਈ ਰਹਿੰਦੀ ਹੈ ਪਰ ਕੰਤ ਤਾਂ ਪੱਥਰ ਹੋ ਗਿਆ ਹੁੰਦਾ ਹੈ, ਸਿਲ-ਪੱਥਰ। ਕੰਤ ਨੂੰ ਨਾਰ ਤੋਂ ਵੱਖ ਕਰਦਾ ਹੈ ਕੰਤ ਦਾ ਲਾਲਚ, ਉਸਦਾ ਹੰਕਾਰ ਤੇ ਉਸ ਦੇ ਐਬ।

ਲਾਲਚੀ ਕੰਤ, ਆਪਣੀ ਜੀਵਨ ਸਾਥਣ ਦੇ ਹੁਸਨ ਜੁਆਨੀ ਨੂੰ ਮਾਨਣ ਦਾ ਲਾਲਚ ਨਹੀਂ ਕਰਦਾ। ਨਾ ਲਾਲਚ ਕਰਦਾ ਹੈ ਉਸ ਦੇ ਗੁਣਾਂ ਦੀ ਕਦਰ ਕਰਨ ਦਾ, ਚੰਗੇ ਖਾਨਦਾਨ ਨੇਕ ਚਾਲਚਲਣ ਦਾ, ਸਾਊ ਸੁਭਾ ਦਾ। ਉਹ ਲਾਲਚ ਕਰਦਾ ਹੈ ਉਸ ਦੇ ਮਾਪਿਆਂ ਦੇ ਧਨ-ਪਦਾਰਥ ਦਾ, ਕਾਰਾਂ-ਕੋਠੀਆਂ ਦਾ, ਜ਼ਮੀਨ-ਜਾਇਦਾਦ ਦਾ ਕਿ ਉਸ ਵਿਚੋਂ ਉਸ ਨੂੰ ਕੀ ਮਿਲਦਾ ਹੈ। ਜੇ ਲੜਕੀ ਦੇ ਮਾਪੇ ਗ਼ਰੀਬ ਹਨ ਤਾਂ ਉਹਨਾਂ ਨੂੰ ਨਿਚੋੜਨ ਦਾ। ਕਈ ਤਾਂ ਮਾਪਿਆਂ ਦੀ ਕੱਲੀਕਾਰੀ

ਕੁੜੀ ਨਾਲ ਵਿਆਹ ਹੀ ਜਾਇਦਾਦ ਦੇ ਲਾਲਚ ਨੂੰ ਕਰਦੇ ਹਨ। ਇਹ ਭੁਖ ਉਸ ਦੀ ਮਾਂ ਨੂੰ ਵੀ ਹੋ ਸਕਦੀ ਹੈ, ਭੈਣ ਨੂੰ ਵੀ ਕਿ ਦਾਜ ਵਿਚ ਕੀਹ ਲਿਆਈ ਹੈ ਜੇ ਨਹੀਂ ਲਿਆਈ ਤਾਂ ਸਹੇ ਮਾਰ, ਭਨਾਵੇ ਹੱਡ, ਰਹੇ ਗੋਲੀ ਬਣ ਕੇ ਜਾਂ ਫਿਰ ਬਲੀ ਚੜ੍ਹ ਜਾਵੇ ਦਾਜ ਦੀ।

ਹੰਕਾਰ ਕੰਤ ਕਰ ਬੈਠਦਾ ਹੈ ਮਨੁੱਖ ਹੋਣ ਦਾ ਤੇ ਸਮਝਦਾ ਹੈ ਕਿ ਔਰਤ ਉਸਦੀ ਦਾਸੀ ਹੈ, ਪੈਰ ਦੀ ਜੁੱਤੀ। ਭਾਵੇਂ ਉਹ ਉਸ ਤੋਂ ਵੱਧ ਪੜ੍ਹੀ ਲਿਖੀ ਹੋਵੇ, ਚੰਗੀ ਨੌਕਰੀ ਤੇ ਲੱਗੀ ਹੋਵੇ ਜ਼ਿਆਦਾ ਤਨਖਾਹ ਲਿਆਉਂਦੀ ਹੋਵੇ ਜਾਂ ਵਪਾਰ ਵਿਚ ਉਸਦਾ ਹਥ ਵਟਾਉਂਦੀ ਹੋਵੇ। ਸਮਾਜਕ ਤੇ ਰਾਜਨੀਤਕ ਤੌਰ ਤੇ ਉਸਤੋਂ ਸਿਰਕੱਢ ਹੋਵੇ। ਉਹ ਉਸ ਨੂੰ ਆਪਣੇ ਤੋਂ ਨੀਵੀਂ ਸਮਝਦਾ ਹੈ। ਕਈ ਗ਼ਰੀਬ ਵਿਚਾਰੀਆਂ ਸਾਰਾ ਦਿਨ ਚਾਹ ਵੇਚ ਕੇ, ਸਬਜੀ ਦੀ ਰੇੜ੍ਹੀ ਲਾ ਕੇ ਜਾਂ ਮਿਹਨਤ ਮਜ਼ਦੂਰੀ ਕਰ ਕੇ ਰਾਤੀਂ ਸ਼ਰਾਬੀ ਪਤੀ ਦੀਆਂ ਗਾਲ੍ਹਾਂ ਵੀ ਖਾਂਦੀਆਂ ਹਨ, ਮਾਰ ਵੀ ਖਾਂਦੀਆਂ ਤੇ ਉਹ ਸ਼ਰਾਬ ਲਈ ਉਹਨਾਂ ਤੋਂ ਪੈਸੇ ਖੋਹ ਕੇ ਵੀ ਲੈ ਜਾਂਦੇ ਹਨ। ਕੈਸਾ ਫ਼ਰਜ ਨਿਭਾਇਆ ਜਾਂਦਾ ਹੈ ਕੰਤ ਵਲੋਂ !

ਪੁਰਸ਼ ਪ੍ਰਧਾਨ ਸਮਾਜ ਹੈ, ਉਹ ਇਸਤਰੀ ਨੂੰ ਤਾਂ ਪਤੀਬ੍ਰਤਾ ਰਖਣਾ ਚਾਹੁੰਦਾ ਹੈ ਆਪ ਪਰ ਇਸਤਰੀ ਗਾਮੀ ਬਣਨੋਂ ਨਹੀਂ ਸੰਗਦਾ। ਭਗਤ ਨਾਮਦੇਵ ਐਸੇ ਵਿਭਚਾਰੀ ਨੂੰ ਆਖਦੇ ਹਨ :

ਘਰ ਕੀ ਨਾਰਿ ਤਿਆਗੈ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ।
ਜੈਸੇ ਸਿੰਬਲੁ ਦੇਖ ਸੂਆ ਬਿਗਸਾਨਾ। ਅੰਤ ਕੀ ਬਾਰ ਮੂਆ ਲਪਟਾਨਾ।

ਭਾਈ ਗੁਰਦਾਸ ਵੀ ਹੋਰ ਨਾਰੀਆਂ ਨੂੰ ਧੀਆਂ ਭੈਣਾਂ ਸਮਝਣ ਦੀ ਸਿਖਿਆ ਦੇਂਦੇ ਹਨ - ਏਕਾ ਨਾਰੀ ਜਾਤੀ ਹੈ ਪਰ ਨਾਰੀ ਧੀ ਭੈਣ ਵਿਖਾਣੈ। ਰਹਿਤਨਾਮਿਆਂ ਵਿਚ ਇਹ ਗਲ ਮਰਯਾਦਾ ਦਾ ਹਿੱਸਾ ਹੈ ਤੇ ਤ੍ਰਿਆ ਚਰਿਤ੍ਰ ਵਿਚ ਪਰ ਨਾਰੀ ਨਾਲ ਪਿਆਰ ਤਿੱਖੀ ਛੁਰੀ ਨੂੰ ਵਰਤਣਾ ਹੈ। ਸਤਿਗੁਰੂ ਰਾਮ ਸਿੰਘ ਨੇ ਹੁਕਮਨਾਮੇ ਵਿਚ ਪਰਾਈ ਧੀ ਭੈਣ ਆਪਣੀ ਜਾਨਣ ਦਾ ਹੁਕਮ ਕੀਤਾ ਹੈ। ਉਹਨਾਂ ਨੇ ਪਰਾਈ ਔਰਤ ਦੇ ਸੰਗ ਨਾਲ ਹੋਣ ਵਾਲੇ ਨੁਕਸਾਨ ਵੀ ਲਿਖੇ ਹਨ :

"ਰੰਡੀ ਦੇ ਸੰਗਿ ਤੇ ਇਕ ਤਾ ਸਰੀਰ ਨੂ ਦੁਖ ਲਗ ਜਾਂਦਾ ਹੈ, ਦੂਜਾ ਪੈਸਾ ਬਰਬਾਦ ਜਾਂਦਾ ਹੈ, ਤੀਸਰਾ ਧਰਮ ਜਾਂਦਾ ਹੈ, ਚੌਥਾ ਲੋਕਾਂ ਮੈ ਬਹੁਤ ਭੰਡੀ ਹੁੰਦੀ ਹੈ.....ਘਰ ਮੈ ਘਰ ਦੀ ਸਿਖਣੀ ਸਾਥ ਸਪਰਸ਼ ਹੋਆ ਤਾਂ ਉਸਨੂੰ ਵੀ ਬਿਮਾਰੀ ਹੋਇ ਜਾਊ ਜੇ ਨਾ ਕੀਤਾ ਤਾਂ ਬੀ ਦੋਸ਼ ਹੈ

- ਹੁਕਮਨਾਮਾ- ੪੯

ਅੱਜ ਤਾਂ ਲਾਇਲਾਜ ਬਿਮਾਰੀ ਏਡਜ਼ ਨੂੰ ਸੱਦਾ ਦੇਣ ਦਾ ਮੁੱਖ ਕਾਰਨ ਉਸ ਪਰ ਇਸਤਰੀ ਦਾ ਸੰਗ ਹੈ ਜੋ ਖੁਦ ਬਿਮਾਰ ਹੈ। ਏਡਜ਼ ਨੂੰ ਸੱਦਾ ਮੌਤ ਨੂੰ ਸੱਦਾ ਹੈ। ਆਪਣੀ ਸਰੀਰਕ ਮੌਤ ਤੇ ਪਰਵਾਰ ਦੀ ਸਮਾਜਕ ਤੇ ਸਦਾਚਾਰਕ ਮੌਤ ਕਿਉਂਕਿ ਇੱਕ ਮੱਛੀ ਨੇ ਸਾਰਾ ਪਾਣੀ ਗੰਦਾ ਕਰ ਦਿਤਾ ਹੈ।

ਇੰਜ ਕੰਤ ਦੇ ਆਪਣੇ ਫ਼ਰਜ਼ ਤੋਂ ਕੁਤਾਹੀ ਕਰਨ ਨਾਲ ਹੀ ਹੁੰਦਾ ਹੈ, ਔਰਤ ਪ੍ਰਤੀ ਦੁਰਭਾਵਨਾ ਰੱਖਣ ਤੋਂ। ਔਰਤ ਪ੍ਰਤੀ ਸੁਹਿਰਦ ਰਹਿਣ ਵਾਸਤੇ ਹੀ ਸਤਿਗੁਰੂ ਜੀ ਨੇ ਦਾਜ ਲੈਣ ਤੇ ਕੁੜੀਆਂ ਮਾਰਨ, ਗਰਭ ਗਿਰਾਉਣ ਤੋਂ ਮਨ੍ਹਾ ਕੀਤਾ ਹੈ।

ਔਰਤ ਦੁਖੀ ਹੋਏ ਤਾਂ ਬੱਚੇ ਵੀ ਪ੍ਰਭਾਵਿਤ ਹੋਣਗੇ, ਵਿਗੜਨਗੇ, ਬੱਚੇ ਵਿਗੜੇ ਤਾਂ ਪਰਵਾਰ ਤਬਾਹ ਹੋਵੇਗਾ, ਪਰਵਾਰ ਤਬਾਹ ਹੋਇਆ ਤਾਂ ਖਾਨਦਾਨੀ ਮਾਣ ਮਰਯਾਦਾ ਦਾ ਖ਼ਾਤਮਾ ਤੇ ਆਲੇ ਦੁਆਲੇ ਭੰਡੀ ਤੇ ਫਿਰ ਮਨੁਖ ਦਾ ਗ੍ਰਿਸਤੀ ਹੋਣ ਦਾ ਕੀ ਲਾਭ?

ਸੋ ਮਨੁੱਖ ਆਪਣੀ ਥਾਂ ਪਛਾਣੇ ਆਪਣੀ ਸਰਦਾਰੀ ਕਾਇਮ ਰੱਖਦਿਆਂ ਇਸ ਤਰ੍ਹਾਂ ਨਾਲ ਵਿਹਾਰ ਕਰੇ ਕਿ ਉਸ ਦੀ ਪਤਨੀ ਨੂੰ ਮਹਿਸੂਸ ਹੋਵੇ ਕਿ ਉਸ ਦੇ ਸਭ ਦੁਖ ਦੂਰ ਹੋ ਗਏ ਹਨ ਤੇ ਉਸਨੂੰ ਸੁਖਦਾਤਾ ਵਰ ਮਿਲਿਆ ਹੈ।

# ਦੁਖੀਆ ਸਭ ਸੰਸਾਰੁ

ਮਨੁੱਖ ਸੁਖ ਦੀ ਕਲਪਨਾ ਕਰਦਾ ਹੈ। ਉਹ ਸੁਖ ਲਈ ਉਪਰਾਲਾ ਕਰਦਾ ਹੈ। ਉਹ ਆਪਣਾ ਚਿਤਵਿਆ ਸੁਖ ਪ੍ਰਾਪਤ ਕਰਕੇ ਹੀ ਖੁਸ਼ ਹੁੰਦਾ ਹੈ। ਜਦ ਉਸਨੂੰ ਆਪਣਾ ਚਿਤਵਿਆ ਸੁਖ ਨਹੀਂ ਮਿਲਦਾ ਤਾਂ ਉਹ ਦੁਖੀ ਹੁੰਦਾ ਹੈ, ਬਹੁਤ ਦੁਖੀ। ਉਹ ਆਪਣੇ ਦੁਖ ਨੂੰ ਅਕਹਿ ਤੇ ਅਸਹਿ ਸਮਝਦਾ ਹੈ। ਜੇ ਕੋਈ ਐਸੇ ਵਿਅਕਤੀ ਨੂੰ ਹੌਸਲਾ ਰੱਖਣ ਲਈ, ਧੀਰਜ ਦੇਂਦਾ ਹੈ ਤਾਂ ਉਹ ਇਹ ਵੀ ਦਲੀਲ ਦੇਂਦਾ ਹੈ ਕਿ ਉਹ ਹੀ ਸੰਸਾਰ ਵਿੱਚ ਸਭ ਤੋਂ ਦੁਖੀ ਹੈ ਦੂਸਰੇ ਨੂੰ ਉਸਦੇ ਦੁੱਖ ਦਾ ਪਤਾ ਨਹੀਂ। ਉਹ ਇਹ ਨਹੀਂ ਸੋਚਦਾ ਕਿ ਕੋਈ ਹੋਰ ਵੀ ਦੁਖੀ ਹੋ ਸਕਦਾ ਹੈ। ਪਰ ਜੇ ਸਹੀ ਢੰਗ ਨਾਲ ਸੋਚਿਆ ਜਾਏ ਤਾਂ ਹਰ ਮਨੁਖ ਕਿਸੇ ਨਾ ਕਿਸੇ ਕਮੀ ਕਮਜ਼ੋਰੀ ਦਾ ਸ਼ਿਕਾਰ ਹੁੰਦਾ ਹੈ। ਸੋ ਇਕ ਤਰ੍ਹਾਂ ਨਾਲ ਸਾਰਾ ਸੰਸਾਰ ਹੀ ਦੁਖੀ ਹੈ। ਸ਼ੇਖ ਫ਼ਰੀਦ ਹੁਰਾਂ ਨੇ ਇਸ ਗਲ ਨੂੰ ਸਮਝ ਲਿਆ ਸੀ। ਏਸੇ ਕਰਕੇ ਮਨੁੱਖ ਮਾਤਰ ਨੂੰ ਸਮਝਾਉਣ ਲਈ ਉਹਨਾਂ ਆਪਣੀ ਬਾਣੀ ਵਿਚ ਲਿਖਿਆ:-

ਫਰੀਦਾ ਮੈਂ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।।
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।।

ਸੰਸਾਰ ਦੇ ਦੁਖਾਂ ਦਾ ਕਾਰਨ ਆਰਥਿਕ, ਸਮਾਜਿਕ, ਸਰੀਰਕ, ਮਾਨਸਿਕ, ਆਤਮਿਕ ਕੋਈ ਵੀ ਹੋ ਸਕਦਾ ਹੈ।

ਮਨੁੱਖ ਦੀ ਅਮੀਰੀ ਗ਼ਰੀਬੀ ਦਾ ਮਾਪ ਦੰਡ ਪੈਸਾ ਸਮਝਿਆ ਜਾਂਦਾ ਹੈ। ਘੱਟ ਪੈਸੇ ਵਾਲੇ ਕੋਲ ਸੁਖ ਦੇ ਸਾਧਨ ਘੱਟ ਹੁੰਦੇ ਹਨ। ਕਈਆਂ ਕੋਲ ਢਿੱਡ ਭਰਨ ਲਈ ਰੋਟੀ ਨਹੀਂ ਹੁੰਦੀ, ਤਨ ਢੱਕਣ ਲਈ ਕਪੜਾ ਨਹੀਂ ਹੁੰਦਾ ਅਤੇ ਸਿਰ ਉਤੇ ਛੱਤ ਨਹੀਂ ਹੁੰਦੀ। ਐਨੀ ਪਤਲੀ ਆਰਥਿਕ ਹਾਲਤ ਕਾਰਨ ਉਹ ਦੁਖੀ ਹੁੰਦੇ ਹਨ। ਕਈ ਤਾਂ ਆਪਣੀ ਗਰੀਬੀ ਤੋਂ ਵੱਧ ਕਿਸੇ ਦੂਸਰੇ ਦੀ ਅਮੀਰੀ ਵੇਖ ਕੇ ਦੁਖੀ ਹੁੰਦੇ ਹਨ। ਪਰ ਸਿਦਕੀ ਜੀਅ ਦੂਜੇ ਦੀਆਂ ਚੋਪੜੀਆਂ ਵੇਖ ਕੇ ਜੀਅ ਨਹੀਂ ਤਰਸਾਉਂਦੇ।

ਹਾਂ, ਗ਼ਰੀਬ ਕੋਸ਼ਸ਼ ਕਰਦਾ ਹੈ, ਇਸ ਦੁਖ ਤੋਂ ਛੁਟਕਾਰਾ ਪਾਉਣ ਲਈ। ਉਹ ਹਾਲਾਤ ਅਨੁਕੂਲ ਹੋਣ ਕਰਕੇ, ਕਿਸੇ ਸਾਧਨ ਤੋਂ ਮਦਦ ਮਿਲਣ ਕਰਕੇ, ਆਪਣੀ ਮਿਹਨਤ ਕਰਕੇ ਅਤੇ ਉਸ ਮਿਹਨਤ ਦੀ ਕਮਾਈ ਵਿਚ ਸਤਿਗੁਰੂ ਵਲੋਂ ਪਾਈ ਬਰਕਤ ਕਰਕੇ ਸੌਖਾ ਹੋ ਜਾਂਦਾ ਹੈ। ਪਰਮੇਸ਼ਰ ਉਤੇ ਭਰੋਸਾ ਰਖਣ ਵਾਲਾ ਤਾਂ ਦਾਤ ਦੇਣ ਵਾਲੇ ਦਾਤਾਰ ਦਾ ਸ਼ੁਕਰ ਕਰਦਾ ਹੈ ਉਸਦੀ ਅਵਸਥਾ ਹੁੰਦੀ ਹੈ :

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ।।
ਜੇ ਸੁਖ ਦੇਹਿ ਤ ਇਤ ਹੀ ਰਾਜਾ ਦੁਖੁ ਵਿਚਿ ਸੂਖ ਮਨਾਈ।। -ਮਹਲਾ ੫

ਉਸ ਨੂੰ ਗ਼ਰੀਬੀ ਵੀ ਨਹੀਂ ਡੁਲਾਉਂਦੀ। ਪਰ ਇਸ ਤੋਂ ਵੱਖਰੇ ਤਰ੍ਹਾਂ ਦੀ ਬਿਰਤੀ ਰੱਖਣ ਵਾਲਾ ਅਹਿਮ ਦਾ ਸ਼ਿਕਾਰ ਹੋ ਜਾਂਦਾ ਹੈ। ਉਹ ਸਮਝਦਾ ਹੈ ਅਮੀਰ ਬਣਨ ਲਈ ਜੋ ਕੁਝ ਕੀਤਾ ਹੈ, ਮੈਂ ਕੀਤਾ ਹੈ। ਉਹ ਦੁਨੀਆਂ ਵਿਚ ਆਪਣੀ ਅਮੀਰੀ ਦਾ ਡੰਕਾ ਵਜਾਉਣਾ ਚਾਹੁੰਦਾ ਹੈ। ਸਿਹਰਾ

ਆਪਣੇ ਸਿਰ ਬੰਨ੍ਹਣਾ ਚਾਹੁੰਦਾ ਹੈ। ਮਾਣ ਪ੍ਰਤਿਸ਼ਠਾ ਤੇ ਸੰਤੁਸ਼ਟਤਾ ਲਈ ਉਹ ਆਪਣੀ ਕਮਾਈ ਨੂੰ ਹੋਰ ਵਧਾਉਣਾ ਚਾਹੁੰਦਾ ਹੈ:

ਸਹਸ ਖਟੇ ਲਖ ਕਉ ਉਠਿ ਧਾਵੈ।।
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ।। -ਮਹਲਾ ੫

ਉਹ ਪੈਸੇ ਦੇ ਸਿਰ ਤੇ ਆਪਣੀ ਪਛਾਣ ਚਾਹੁੰਦਾ ਹੈ। ਪਰ ਜਦ ਬਾਲ-ਬੱਚੇ, ਸੱਜਣ-ਮਿੱਤਰ ਵੀ ਉਸ ਦੀ ਹਉਮੈ ਨੂੰ ਪ੍ਰਵਾਨ ਨਹੀਂ ਕਰਦੇ ਤਾਂ ਉਹ ਦੁਖੀ ਹੁੰਦਾ ਹੈ।

ਆਦਮੀ ਸਮਾਜ ਵਿਚ ਵੀ ਆਪਣੀ ਥਾਂ ਬਣਾਉਣਾ ਚਾਹੁੰਦਾ ਹੈ। ਆਰਥਿਕ ਪਖੋਂ ਸਮਰਥ ਵਿਅਕਤੀ ਚੰਗਾ ਘਰ, ਬਾਗ਼ ਪਰਵਾਰ ਤੇ ਆਦਰ ਮਾਣ ਚਾਹੁੰਦਾ ਹੈ। ਸਮਾਜ ਦੀ ਮੁੱਢਲੀ ਇਕਾਈ ਗ੍ਰਿਸਤ ਹੈ। ਉਹ ਵਿਆਹ ਕਰਾਉਂਦਾ ਹੈ। ਫਿਰ ਜੇ ਦੋਹਾਂ ਜੀਆਂ ਦੇ ਸੰਬੰਧ ਠੀਕ ਨਾ ਰਹਿਣ ਤਾਂ ਜੋੜਾ ਹੀ ਦੁਖੀ ਹੁੰਦਾ ਹੈ। ਪਰ ਇਸਤਰੀ ਦੀ ਹਾਲਤ ਹੋਰ ਪਤਲੀ ਹੁੰਦੀ ਹੈ, ਜੇ ਪਤੀ ਘਰ ਨਹੀਂ ਹੁੰਦਾ ਤਾਂ,

ਬਾਲੀ ਰੋਵੈ ਨਾਹਿ ਭਤਾਰੁ।। - ਮਹਲਾ ੧

ਜੇ ਦੋਵਾਂ ਜੀਆਂ ਦੀ ਚੰਗੀ ਨਿਭ ਰਹੀ ਹੋਵੇ ਅਤੇ ਔਲਾਦ ਨਾ ਹੋਵੇ ਤਾਂ ਵੀ ਦੁਖ ਹੁੰਦਾ ਹੈ। ਔਲਾਦ ਹੋ ਜਾਵੇ। ਉਹ ਸਿਆਣੀ, ਆਗਿਆਕਾਰ ਨਾ ਨਿਕਲੇ ਤਾਂ ਦੁੱਖ, ਫਿਰ ਜੇ ਔਲਾਦ ਦਾ ਘਰ ਠੀਕ ਨਾ ਬਣੇ ਤਾਂ ਦੁਖ। ਜੇ ਔਲਾਦ ਮਾਪਿਆਂ ਦੀ ਸੇਵਾ ਨਾ ਕਰੇ, ਨਸ਼ਈ-ਵਿਸ਼ਈ ਨਿਕਲੇ ਤਾਂ ਦੁੱਖ। ਸਮਾਜ ਵਿਚ ਉਸ ਬੰਦੇ ਦੀ ਮਾਨ ਪ੍ਰਤਿਸ਼ਟਾ ਬਿਲਕੁਲ ਨਹੀਂ ਹੁੰਦੀ ਜਿਸ ਦੀ ਆਗਿਆਕਾਰ ਨਾਰ ਨਾ ਹੋਵੇ, ਸਲੱਗ ਔਲਾਦ ਨਾ ਹੋਵੇ। ਦੁਖੀ ਹੋ ਕੇ ਉਸਦੇ ਅੰਦਰੋਂ ਉਹਨਾਂ ਲਈ ਬਦਅਸੀਸ ਨਿਕਲਦੀ ਹੈ।

ਮਨੁੱਖ ਲਈ ਹਰ ਕਾਰਜ ਉਸਦੇ ਸਰੀਰ ਨੇ ਕਰਨਾ ਹੁੰਦਾ ਹੈ। ਇਸ ਸਰੀਰ ਦੇ ਰੋਗੀ ਜਾਂ ਅਰੋਗ ਹੋਣ ਦਾ ਉਸਦੀ ਅਧੋਗਤੀ ਜਾਂ ਪ੍ਰਗਤੀ ਤੋਂ ਪ੍ਰਭਾਵ ਪੈਂਦਾ ਹੈ। ਛੋਟੇ ਮੋਟੇ ਸਰੀਰਕ ਰੋਗ ਤਾਂ ਛੇਤੀ ਹੀ ਦੂਰ ਹੋ ਜਾਂਦੇ ਹਨ ਜਾਂ ਮਨੁੱਖ ਉਹਨਾਂ ਨੂੰ ਸਹਿ ਲੈਂਦਾ ਹੈ। ਪਰ ਕਈ ਵਾਰ ਅਸਾਧ ਰੋਗ ਲੱਗ ਜਾਂਦੇ ਹਨ। ਉਹਨਾਂ ਦਾ ਇਲਾਜ ਵੀ ਆਸਾਨ ਨਹੀਂ ਹੁੰਦਾ। ਮਨੁੱਖ ਬਾਹਰੋਂ ਚੰਗਾ ਭਲਾ ਦਿਸਦਾ ਹੈ ਪਰ ਅੰਦਰ ਖਾਧਾ ਹੋਇਆ ਹੁੰਦਾ ਹੈ। ਕਿਸੇ ਦਾ ਦਿਲ, ਕਿਸੇ ਦਾ ਗੁਰਦਾ, ਕਿਸੇ ਦੇ ਫੇਫੜੇ, ਆਦਿ ਐਨੇ ਨਕਾਰਾ ਹੋ ਚੁੱਕੇ ਹੁੰਦੇ ਹਨ ਕਿ ਸਰੀਰ ਠੀਕ ਕੰਮ ਨਹੀਂ ਕਰਦਾ। ਕਈ ਤਾਂ ਮੰਜਾ ਮਲ ਲੈਂਦੇ ਹਨ। ਨਾ ਚੱਜ ਨਾਲ ਤੁਰਿਆ ਜਾਂਦਾ ਹੈ, ਨਾ ਵੇਖਿਆ ਜਾਂਦਾ ਹੈ, ਨਾ ਸੁਣਿਆ ਜਾਂਦਾ ਹੈ, ਨਾ ਖਾਧਾ ਪੀਤਾ ਜਾਂਦਾ ਹੈ। ਬੰਦਾ ਐਨਾ ਦੁਖੀ ਹੋ ਜਾਂਦਾ ਹੈ ਕਿ ਨਾ ਜੀਣ ਜੋਗਾ ਰਹਿੰਦਾ ਹੈ ਨਾ ਮਰ ਸਕਦਾ ਹੈ।

ਕਈ ਵਿਅਕਤੀਆਂ ਕੋਲ ਧਨ ਪਦਾਰਥ ਦੀ ਕਮੀ ਨਹੀਂ ਹੁੰਦੀ, ਸਰੀਰ ਅਰੋਗ ਹੁੰਦਾ ਹੈ, ਸਮਾਜ ਹੀ ਨਹੀਂ ਰਾਜ ਦਰਬਾਰ ਵਿਚ ਵੀ ਮਾਨ-ਪ੍ਰਤਿਸ਼ਠਾ ਦੀ ਕਮੀ ਨਹੀਂ ਰਹਿੰਦੀ ਫਿਰ ਵੀ ਉਹਨਾਂ ਨੂੰ ਵੀ ਭਟਕਣਾ ਲਗੀ ਰਹਿੰਦੀ ਹੈ। ਉਹ ਨਾ ਸੰਤੁਸ਼ਟ ਹੁੰਦੇ ਹਨ, ਨਾ ਸੁਖੀ। ਉਹਨਾਂ ਨੂੰ ਤ੍ਰਿਸ਼ਨਾ ਤੋਂ ਹੀ ਛੁਟਕਾਰਾ ਨਹੀਂ ਮਿਲਦਾ। ਕਈਆਂ ਨੂੰ ਮਾਨਸਿਕ ਰੋਗ ਹੁੰਦਾ ਹੈ। ਮਨੋਵਿਗਿਆਨੀ ਵੀ ਉਹਨਾਂ ਨੂੰ ਰੋਗ ਮੁਕਤ ਨਹੀਂ ਕਰ ਸਕਦੇ। ਉਹ ਦੁਖੀ ਰਹਿੰਦੇ ਹਨ।

ਰਾਜਾ ਆਪਣੇ ਤੋਂ ਵੱਡੇ ਰਾਜੇ ਮਹਾਰਾਜ ਤੋਂ ਦੁਖੀ ਹੁੰਦਾ ਹੈ ਅਤੇ ਵਜ਼ੀਰ ਆਪਣੇ ਤੋਂ ਵੱਡੇ ਵਜ਼ੀਰ ਤੋਂ । ਕਿਸੇ ਦਾ ਟਿਕਾਅ ਨਹੀਂ।

ਸਤਿਗੁਰੂ ਨਾਨਕ ਦੇਵ ਜੀ ਇਤਿਹਾਸ ਵਿਚਲੇ ਕੁਝ ਤਾਕਤਵਰ ਵਿਅਕਤੀਆਂ ਦੀਆਂ ਮਿਸਾਲਾਂ ਆਪਣੀ ਬਾਣੀ ਵਿਚ ਦੇਂਦੇ ਹਨ ਜੋ ਕਿਸੇ ਇੱਕ ਜਾਂ ਦੂਜੇ ਕਾਰਨ ਦੁਖੀ ਹੋਏ। ਉਹਨਾਂ

ਵਿਚੋਂ ਇੰਦਰ ਇਸ ਕਰਕੇ ਦੁਖੀ ਹੋ ਕੇ ਰੋਇਆ ਕਿ ਉਸ ਨੇ ਧੋਖੇ ਨਾਲ ਗੋਤਮ ਰਿਖੀ ਦੀ ਇਸਤਰੀ ਅਹਿਲਿਆ ਦਾ ਸੰਗ ਕੀਤਾ ਅਤੇ ਗੌਤਮ ਦੇ ਸਰਾਪ ਨਾਲ ਉਸ ਦੇ ਸਰੀਰ ਉਤੇ ਹਜ਼ਾਰ ਭਗਾਂ ਹੋ ਗਈਆਂ। ਪਰਸ ਰਾਮ ਦਾ ਬਲ ਭਗਵਾਨ ਰਾਮ ਨੇ ਖਿਚ ਲਿਆ ਸੋ ਉਹ ਰੋਇਆ। ਭਗਵਾਨ ਰਾਮ ਜੀ ਖੁਦ ਦੇਸ਼ ਨਿਕਾਲੇ ਸਮੇਂ ਸੀਤਾ ਨੂੰ ਰਾਵਣ ਦੁਆਰਾ ਹਰ ਲੈ ਜਾਣ ਕਰਕੇ ਅਤੇ ਯੁਧ ਵਿਚ ਛੋਟੇ ਵੀਰ ਲਛਮਣ ਦੇ ਮੁਰਛਿਤ ਹੋਣ ਕਰਕੇ ਰੋਏ। ਰਾਵਣ ਦੀ ਲੰਕਾ ਨਾ ਰਹੀ ਸੋ ਉਹ ਰੋਇਆ। ਹਾਲਾਂਕਿ ਪਹਿਲਾਂ ਉਸੇ ਨੇ ਛਲ ਕਰਕੇ ਫ਼ਕੀਰ ਦਾ ਭੇਸ ਧਾਰ ਕੇ ਸੀਤਾ ਨੂੰ ਲੈ ਆਂਦਾ। ਭਗਵਾਨ ਕ੍ਰਿਸ਼ਨ ਦੇ ਕਿਰਪਾ ਪਾਤਰ ਪਾਂਡਵਾਂ ਨੂੰ ਜਿਨਾਂ ਕੋਲ ਭਗਵਾਨ ਖੁਦ ਰਹਿੰਦੇ ਸਨ, ਮਜ਼ਦੂਰ ਬਣ ਕੇ ਰਹਿਣ ਕਰਕੇ ਰੋਣਾ ਪਿਆ। ਮਹਾਰਾਜਾ ਜਨਮੇਜਾ ਨੇ ਇਕ ਗਲਤੀ ਕੀਤੀ ਸੀ ਉਸਨੇ ਬ੍ਰਾਹਮਣਾਂ ਨੂੰ ਮਾਰ ਦਿਤਾ ਸੀ ਸੋ ਉਸ ਨੂੰ ਕੋੜ੍ਹ ਹੋ ਗਿਆ। ਸੰਸਾਰ ਵਿਚ ਸ਼ੇਖ ਤੇ ਪੀਰ ਪੈਗੰਬਰ ਵੀ ਰੋਂਦੇ ਰਹੇ ਕਿ ਕਿਤੇ ਉਹਨਾਂ ਨੂੰ ਅੰਤਿਮ ਸਮੇਂ ਕੋਈ ਔਕੜ ਨਾ ਆ ਬਣੇ। ਭਰਥਰੀ ਅਤੇ ਗੋਪੀ ਚੰਦ ਆਦਿ ਰਾਜੇ ਕੰਨ ਪੜਵਾ ਕੇ ਜੋਗੀ ਬਣ ਕੇ ਵੀ ਰੋਏ। ਉਹਨਾਂ ਨੂੰ ਘਰ ਘਰ ਚੋਂ ਭਿਖਿਆ ਮੰਗਣੀ ਪਈ। ਕੰਜੂਸ ਇਕੱਠਾ ਕੀਤਾ ਧਨ ਖਰਚਣ ਸਮੇਂ ਰੋਂਦਾ ਹੈ। ਪੰਡਤ ਇਸ ਕਰ ਕੇ ਰੋਂਦਾ ਹੈ ਕਿ ਉਸਦੀ ਵਿਦਵਤਾ ਦੀ ਬੇਕਦਰੀ ਹੋਈ ਹੈ।

ਆਤਮਿਕ ਉਚਤਾ ਪ੍ਰਾਪਤ ਕਰਨ ਲਈ ਯਤਨਸ਼ੀਲ ਵਿਅਕਤੀਆਂ ਨੂੰ ਸੰਸਾਰ ਦੀ ਕੋਈ ਕਮੀ-ਕਮਜ਼ੋਰੀ ਦੁਖੀ ਨਹੀਂ ਕਰਦੀ। ਉਹ ਦੁਖੀ ਹੁੰਦੇ ਹਨ ਅਕਾਲ ਪੁਰਖ ਤੋਂ ਦੂਰ ਰਹਿ ਕੇ ਆਤਮਿਕ ਉਚਤਾ ਨਾ ਪ੍ਰਾਪਤ ਕਰਕੇ।

ਸੋ ਸਾਰੇ ਦੁਖੀ ਤਾਂ ਹਨ ਹੀ ਤਾਂ ਹੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ "ਨਾਨਕ ਦੁਖੀਆ ਸਭੁ ਸੰਸਾਰੁ" ਪਰ ਦੁੱਖ ਸਦੀਵ ਕਾਲੀ ਨਹੀਂ। ਇਹ ਨਹੀਂ ਕਿ ਦੁਖਾਂ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ। ਪਹਿਲੀ ਗੱਲ ਤਾਂ ਇਹ ਹੈ ਕਿ ਦੁੱਖ ਸਾਡੀ ਨਿਰਾਸ਼ਾਵਾਦੀ ਸੋਚ ਦੀ ਦੇਣ ਹੈ। ਜੇ ਅਸੀਂ ਜਿਉਂ ਰਖੇ ਤਿਉਂ ਰਹੀਏ ਤਾਂ ਸਾਡਾ ਦੁੱਖਾਂ ਤੋਂ ਛੁਟਕਾਰਾ ਪਾਉਣਾ ਸੌਖਾ ਰਹੇਗਾ। ਜੇ ਅਸੀਂ ਅਧੇ ਭਰੇ ਹੋਏ ਗਲਾਸ ਨੂੰ ਭਰਿਆ ਸਮਝ ਕੇ ਸੰਤੁਸ਼ਟ ਰਹਾਂਗੇ ਤਾਂ ਸੁਖੀ ਰਹਾਂਗੇ। ਜੇ ਆਪਾਂ ਗਲਾਸ ਖਾਲੀ ਸਮਝ ਕੇ ਨਿਰਾਸ ਹੋ ਜਾਵਾਂਗੇ ਤਾਂ ਦੁਖੀ ਰਹਾਂਗੇ। ਉਂਜ ਵੀ ,

"ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥" -ਮਹਲਾ ੧

ਦੂਜੀ ਗਲ ਹੈ ਕਿ ਅਸਲ ਸੁਖ ਤਾਂ ਹਰੀ ਨਾਮ ਨਾਲ ਜੁੜਨ ਵਿਚ ਹੈ,

"ਦੁਖ ਮਹੁਰਾ ਮਾਰਣ ਹਰਿ ਨਾਮੁ॥" -ਮਹਲਾ ੧

ਨਾਮ ਰੂਪੀ ਮਸਾਲਾ ਐਸਾ ਮਸਾਲਾ ਹੈ ਜੈਸਾ ਕੁਸ਼ਤਾ ਮਾਰਨ ਵਾਲਾ ਹੁੰਦਾ ਸੀ। ਇਹ ਮਸਾਲਾ ਦੁਖ ਨੂੰ ਸੁਖ ਵਿਚ ਬਦਲ ਦੇਂਦਾ ਹੈ। ਜਿੱਤਦਾ ਉਹੀ ਹੈ ਜਿਹੜਾ ਨਾਮ ਨਾਲ ਇਕ ਮਿੱਕ ਹੁੰਦਾ ਹੈ। ਮਨੁੱਖ ਦਾ ਕੋਈ ਹੋਰ ਕਰਮ ਲੇਖੇ ਨਹੀਂ ਲਗਦਾ ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਵਿਚ ਲਿਖਿਆ ਹੈ :

ਮੰਨੇ ਨਾਉ ਸੋਈ ਜਿਣਿ ਜਾਇ॥
ਅਉਰੀ ਕਰਮ ਨ ਲੇਖੈ ਲਾਇ॥

ਜੇ ਹੋਰ ਕਰਮਾਂ ਤੋਂ ਮਨੁੱਖ ਬਚ ਜਾਏਗਾ, ਨਾਮ ਦਾ ਆਸਰਾ ਲਏਗਾ ਤਾਂ ਉਸ ਨੂੰ ਸੰਸਾਰ ਦੁਖੀ ਨਹੀਂ ਲਗੇਗਾ, ਸਭ ਕਰਤੇ ਦੀ ਖੇਡ ਲਗੇਗੀ।

# ਝੜੈ ਕਦੇ ਨ ਝੂਰਹਿ ਮੂੜੇ

ਕਈ ਬੰਦੇ ਝੁਰਦੇ ਰਹਿੰਦੇ ਹਨ। ਇਹ ਸੋਚੇ ਬਿਨਾ ਕਿ ਜਿਸ ਅਗੇ ਉਹ ਆਪਣਾ ਰੋਣਾ ਰੋ ਰਹੇ ਹਨ, ਜਿਸ ਨੂੰ ਆਪਣਾ ਦੁੱਖ ਦੱਸ ਰਹੇ ਹਨ ਉਹ ਹਮਦਰਦੀ ਭਰਿਆ ਹੁੰਗਾਰਾ ਭਰ ਰਿਹਾ ਹੈ ਜਾਂ ਨਹੀਂ। ਐਵੇਂ ਉਸ ਅਗੇ ਦੁੱਖ ਫੋਲੀ ਜਾਣਗੇ। ਕਈ ਵਾਰ ਇੰਜ ਵੀ ਹੁੰਦਾ ਹੈ ਕਿ ਦੂਜਾ ਬੰਦਾ ਐਵੇਂ ਹਾਂ ਹੂੰ ਕਰੀ ਜਾਏਗਾ; ਇਹ ਸੋਚ ਕੇ ਕਿ ਕਦੋਂ ਉਹ ਝੁਰਨਾ ਛੱਡੇ ਤਾਂ ਉਹ ਆਪਣੇ ਕੰਮ ਧੰਦੇ ਜਾਵੇ। ਝੁਰਨ ਵਾਲਿਆਂ ਨੂੰ ਜੇ ਕੋਈ ਬੰਦਾ ਸੁਣਨ ਵਾਲਾ ਨਹੀਂ ਵੀ ਲਭਦਾ ਤਾਂ ਉਹ ਆਪਣੇ ਆਪ ਨਾਲ ਗਲਾਂ ਕਰਦੇ ਝੁਰਦੇ ਰਹਿਣਗੇ। ਪਰ ਤੀਜੇ ਪਾਤਸ਼ਾਹ ਬੰਦੇ ਨੂੰ ਝੁਰਨੋ ਵਰਜਦੇ ਹਨ। ਉਹ ਝੁਰਨ ਵਾਲੇ ਨੂੰ ਕਹਿੰਦੇ ਹਨ, "ਹੇ ਮੂਰਖ ! ਤੂੰ ਕਦੀ ਵੀ ਨਾ ਝੁਰ।"

ਬੰਦਾ ਝੁਰਦਾ ਕਦੋਂ ਹੈ? ਜਦੋਂ ਕਿਸੇ ਦੂਜੇ ਨੂੰ ਆਪਣੇ ਤੋਂ ਅਮੀਰ, ਸਿਆਣਾ, ਇੱਜ਼ਤਦਾਰ ਤੇ ਚੰਗੇ ਅਹੁਦੇ ਤੇ ਲੱਗਾ ਵੇਖਦਾ ਹੈ। ਉਹ ਵੇਖਦਾ ਹੈ, ਉਸ ਨਾਲ ਜੰਮੇ-ਪਲੇ ਸੁਖ ਲੈ ਰਹੇ ਹਨ। ਉਹਨਾਂ ਕੋਲ ਵਧੀਆ ਘਰ ਹੈ, ਸਜੇ ਘਰ ਵਿਚ ਫ਼ਰਿਜ, ਟੀ.ਵੀ. ਗੀਜ਼ਰ, ਟੈਲੀਫੋਨ, ਕਾਰ ਆਦਿ ਸੁਖ ਦੇ ਸਾਧਨ ਹਨ। ਉਸ ਦੇ ਬੱਚੇ ਆਗਿਆਕਾਰ ਹਨ। ਉਂਜ ਵੀ ਪੜ੍ਹਾਈ ਕਰਕੇ ਕੋਈ ਡਾਕਟਰ ਹੈ, ਕੋਈ ਇੰਜਨੀਅਰ ਤੇ ਕੋਈ ਹੋਰ ਵੱਡਾ ਅਫਸਰ ਹੈ। ਇਸ ਕਰਕੇ ਉਸ ਨੂੰ ਵੀ ਲੋਕ ਵਡਿਆਉਂਦੇ ਹਨ ਕਿ ਉਸ ਨੇ ਚੰਗਾ ਕਮਾਇਆ, ਸੰਭਾਲਿਆ, ਚੱਜ ਨਾਲ ਵਰਤਿਆ ਹੈ ਤੇ ਉਸ ਦੀ ਔਲਾਦ ਵੀ ਸਲੱਗ ਨਿਕਲੀ ਹੈ। ਝੁਰਨ ਵਾਲਾ, ਉਸ ਦੀ ਖ਼ੁਸ਼ੀ ਵਿਚ ਸ਼ਰੀਕ ਹੋਣ ਦੀ ਥਾਂ, ਝੁਰੇਗਾ ਕਿ ਦੂਸਰਾ ਕਿਥੇ ਦਾ ਕਿਥੇ ਪਹੁੰਚ ਗਿਆ ਤੇ ਉਹ..... ਉਸ ਨੂੰ ਅਜੇ ਵੀ ਭੈੜੇ ਜਹਿ ਮਕਾਨ ਵਿਚ ਰਹਿਣਾ ਪੈਂਦਾ ਹੈ। ਡੰਗਮ ਡੰਗੀ ਰੋਟੀ ਲਈ ਰੋਜ ਕਮਾਉਣਾ ਪੈਂਦਾ ਹੈ। ਔਲਾਦ ਨਾ ਪੜ੍ਹ ਸਕੀ, ਨਾ ਚੰਗੀ ਸੰਗਤ ਵਿਚ ਰਹਿ ਸਕੀ ਤੇ ਨਾ ਹੀ ਹੱਡ ਭੰਨ ਕੇ ਕਮਾ ਰਹੀ ਹੈ, ਜਿਸ ਕਰਕੇ ਕੋਈ ਉਸ ਨੂੰ ਆਦਰ ਦੀ ਨਿਗਾਹ ਨਾਲ ਨਹੀਂ ਦੇਖਦਾ ਸਗੋਂ ਪਾਸਾ ਵੱਟ ਕੇ ਲੰਘ ਜਾਂਦਾ ਹੈ। ਔਲਾਦ ਦੇ ਉਲਾਂਭੇ ਵੀ ਆਉਂਦੇ ਹਨ। ਪਰ ਉਹ ਵਿਸ਼ਲੇਸ਼ਨ ਨਹੀਂ ਕਰਦਾ ਕਿ ਉਸ ਵਿਚ ਕੀ ਕਮੀ ਰਹੀ ਹੈ।

ਉਹ ਇਹ ਵੀ ਵੇਖਦਾ ਹੈ ਕਿ ਉਸ ਨਾਲ ਪੜ੍ਹਨੇ ਪਿਆ ਮੁੰਡਾ ਅੱਜ ਵਕੀਲ, ਪ੍ਰੋਫ਼ੈਸਰ ਜਾਂ ਉੱਚ ਪਧਰੀ ਅਫ਼ਸਰ ਹੈ। ਤੇ ਉਹ ਕੁਝ ਵੀ ਨਹੀਂ। ਉਹ ਇਹ ਨਹੀਂ ਸੋਚਦਾ ਕਿ ਸਕੂਲ ਪੜ੍ਹਦਿਆਂ ਉਹ ਆਪ ਕਿੰਨੀ ਕੁ ਲਗਨ, ਮਿਹਨਤ ਤੇ ਇਕਾਗਰਤਾ ਨਾਲ ਕੰਮ ਕਰਦਾ ਰਿਹਾ। ਕੀ ਉਹ ਸਕੂਲ ਦਾ ਕੰਮ ਕਰਦਾ ਰਿਹਾ? ਕੀ ਉਹ ਸਕੂਲੋਂ ਭੱਜਦਾ ਤਾਂ ਨਹੀਂ ਰਿਹਾ? ਕੀ ਉਹ ਲੜਾਕਾ ਤੇ ਬੇਪਰਵਾਹ ਤਾਂ ਨਹੀਂ ਰਿਹਾ? ਕੀ ਉਸ ਨੇ ਇੱਕ ਇੱਕ ਜਮਾਤ ਵਿਚ ਇੱਕ ਤੋਂ ਵਧ ਸਾਲ ਲਾ ਕੇ ਰਿਕਾਰਡ ਤਾਂ ਨਹੀਂ ਕਾਇਮ ਕੀਤਾ ! ਕੀ ਉਹ ਸਕੂਲ ਵਿੱਚ ਜਾਂ ਕਾਲਜ ਵਿਚ ਗਿਆ ਤਾਂ ਉਥੇ ਘਟੀਆ ਰਾਜਨੀਤੀ ਵਿਚ ਤਾਂ ਨਹੀਂ ਉਲਝਿਆ ਰਿਹਾ ! ਉਸ ਨੇ ਪੜ੍ਹਾਈ ਨੂੰ ਕਿੰਨੀ ਕੁ ਅਹਿਮੀਅਤ ਦਿਤੀ। ਕੀ ਉਹ ਪੜ੍ਹਨ ਦੇ ਨਾਂ ਤੇ ਆਪਣੇ ਆਪ ਨੂੰ ਅਧਿਆਪਕ ਨੂੰ ਤੇ ਆਪਣੇ ਮਾਪਿਆਂ ਨੂੰ ਧੋਖਾ ਤਾਂ ਨਹੀਂ ਦੇਂਦਾ ਰਿਹਾ। ਜਿਵੇਂ ਕਿਤਾਬਾਂ ਵਿੱਚ ਘਟੀਆ ਚਸਕੇਦਾਰ ਕਿਤਾਬਾਂ

ਰਖ ਕੇ ਪੜ੍ਹਨਾ। ਪੜ੍ਹਨ ਦੇ ਨਾਂ ਤੇ ਅੱਧੀ ਅੱਧੀ ਰਾਤ ਟੀ.ਵੀ. ਵੇਖਣਾ ਜਾਂ ਰੇਡੀਓ, ਟ੍ਰਾਂਜਿਸਟਰ ਸੁਣਦੇ ਰਹਿਣਾ।

ਲੋਕਾਂ ਵਲੋਂ ਮਿਲਦੇ ਦੂਜੇ ਨੂੰ ਆਦਰ ਕਰਕੇ ਵੀ ਉਹ ਝੁਰੇਗਾ ਕਿਉਂਕਿ ਦੂਜੇ ਨੂੰ ਫੁਲਾਂ ਦੇ ਹਾਰ, ਬੁੱਕੇ, ਸਰੋਪੇ, ਸ਼ੀਲਡਾਂ ਇਨਾਮ, ਸਨਮਾਨ ਮਿਲਦੇ ਹਨ। ਉਸ ਨੂੰ ਕੋਈ ਵਿਦੇਸ਼ ਯਾਤਰਾਵਾਂ ਤੇ ਲੈ ਜਾਣ ਦਾ ਪ੍ਰਬੰਧ ਕਰਦੇ ਹਨ ਪਰ ਉਸ ਕੋਲੋਂ ਕੰਨ ਵਲੇਟ ਕੇ ਲੰਘ ਜਾਂਦੇ ਹਨ। ਉਸ ਨੂੰ ਕੋਈ ਢੀਮ ਵੀ ਨਹੀਂ ਮਾਰਦਾ।

ਉਹ ਦੂਜੇ ਦੇ ਵਿਹੜੇ ਖੇਡਦੇ ਪੋਤਰੀਆਂ ਪੋਤਰੇ ਵੇਖ ਕੇ ਵੀ ਝੁਰੇਗਾ ਕਿ ਉਸ ਦੇ ਆਪਣੇ ਬੱਚੇ ੩੦-੪੦ ਸਾਲ ਦੇ ਹੋ ਕੇ ਵੀ ਵਿਆਹੇ ਨਹੀਂ ਗਏ। ਜੇ ਵਿਆਹੇ ਗਏ ਤਾਂ ਉਹ ਆਪਣੀ ਵੱਖਰੀ ਬਾਲ ਕੇ ਸੇਕਦੇ ਹਨ। ਕੋਈ ਉਸ ਦੀ ਬਾਤ ਵੀ ਨਹੀਂ ਪੁਛਦਾ। ਉਸ ਨੂੰ ਬੁਢਾਪੇ ਵਿਚ ਆਪ ਟਿੱਕੜ ਸੇਕਣੇ ਪੈਂਦੇ ਹਨ। ਆਪ ਕਪੜੇ ਧੋਣੇ ਪੈਂਦੇ ਹਨ। ਇਕੱਲੇ ਆਪਣੇ ਆਪ ਨਾਲ ਹੀ ਗੱਲਾਂ ਕਰਨੀਆਂ ਪੈਂਦੀਆਂ ਹਨ ਜਾਂ ਆਪਣੀ ਘਰ ਵਾਲੀ ਨਾਲ, ਜਿਹੜੀ ਸੁਖ ਲੋਚਦੀ ਲੋਚਦੀ ਬੁੱਢੀ ਹੋ ਚੁੱਕੀ ਹੈ। ਕੋਈ ਉਹਨਾਂ ਦੀ ਸੇਵਾ ਅਤੇ ਦੇਖ ਭਾਲ ਕਰਨ ਵਾਲਾ ਨਹੀਂ ਹੈ। ਨਾ ਕੋਈ ਪੋਤਰਾ ਬੁਢੇ ਦੀ ਡੰਗੋਰੀ ਬਣਿਆ ਹੈ । ਘਰ ਦਾ ਸੁਖ ਉਸ ਨੂੰ ਨਸੀਬ ਨਹੀਂ ਹੋਇਆ।

ਝੂਰਦਾ ਉਹ ਰਾਜਨੀਤਕ ਆਗੂ ਵੀ ਹੈ ਜਿਸ ਦੀ ਕਦੇ ਤੂਤੀ ਬੋਲਦੀ ਸੀ ਤੇ ਅੱਜ ਗੁਠੇ ਲੱਗਾ ਹੋਇਆ ਹੈ। ਅਜ ਚੋਣਾਂ ਵਿਚ ਉਹ ਹਾਰ ਬੈਠਾ ਹੈ। ਉਸਦੇ ਸਾਥੀ ਡਿਗਦੇ ਰੁੱਖ ਤੋਂ ਉਡਦੇ ਪੰਛੀਆਂ ਵਾਂਗ ਉਸ ਦਾ ਸਾਥ ਛਡ ਚੁਕੇ ਹਨ। ਪਾਰਟੀ ਉਸ ਦਾ ਨਾਂ ਲੈਣ ਨੂੰ ਤਿਆਰ ਨਹੀਂ, ਉਸ ਦੇ ਪਰਛਾਵੇਂ ਤੋਂ ਵੀ ਦੂਰ ਰਹਿਣਾ ਚਾਹੁੰਦੀ ਹੈ। ਦੂਜੇ ਪਾਸੇ ਉਹ ਵੀ ਰਾਜਨੀਤਕ ਹਨ ਜਿਹੜੇ ਪਾਰਟੀ ਦੀ ਹਾਰ ਦੇ ਬਾਵਜੂਦ ਵੀ ਆਪਣਾ ਆਦਰ ਕਾਇਮ ਰਖਦੇ ਹਨ। ਬੁਢਾਪਾ ਉਹਨਾਂ ਦਾ ਮਾਣ ਵਧਾਉਂਦਾ ਹੈ। ਉਹਨਾਂ ਨੂੰ 'ਭਾਰਤ ਰਤਨ' ਵਰਗੇ ਸਨਮਾਨ ਮਿਲਦੇ ਹਨ।

ਸਾਹਿਤ ਦੇ ਖੇਤਰ ਵਿਚ ਵੀ ਝੂਰਨ ਵਾਲੇ ਵਿਅਕਤੀ ਹਨ ਜਿਹੜੇ ਸਮਝਦੇ ਹਨ ਕਿ ਉਹਨਾਂ ਬੜਾ ਕੁਝ ਲਿਖਿਆ ਹੈ ਪਰ ਉਹਨਾਂ ਦਾ ਆਦਰ ਨਹੀਂ ਹੋਇਆ। ਕਿਸੇ ਉਹਨਾਂ ਦੀ ਕਲਮ ਦੀ ਕਦਰ ਨਹੀਂ ਕੀਤੀ। ਦੂਜੇ ਪਾਸੇ ਕਈਆਂ ਨੂੰ ਸਾਹਿਤ ਅਕਾਦਮੀ ਤੇ ਉਸ ਤੋਂ ਵੀ ਉੱਚੇ ਨੋਬਲ ਇਨਾਮ ਤੱਕ ਦੇ ਇਨਾਮ ਮਿਲੇ ਹਨ। ਉਹ ਨਹੀਂ ਸੋਚਦੇ ਕਿ ਉਹਨਾਂ ਦੀ ਕਲਮ ਨੇ ਖਾਦ ਦਾ, ਰੂੜੀ ਦਾ ਕੰਮ ਕੰਮ ਕੀਤਾ ਹੈ, ਲਹਿ ਲਹਾਉਂਦੀ ਫਸਲ ਦਾ ਨਹੀਂ। ਕਦਰ ਗਿਣਾਤਮਕ ਪੱਖੋਂ ਨਹੀਂ, ਗੁਣਾਤਮਕ ਪਖੋਂ ਪਛਾਣ ਬਣਨ ਕਰਕੇ ਹੁੰਦੀ ਹੈ। ਇਹ ਵੱਖਰੀ ਗਲ ਹੈ ਕਿ ਕਈਆਂ ਦਾ ਅਸਰ ਹੀ ਨਹੀਂ, ਰਸੂਖ ਵੀ ਕੰਮ ਆਉਂਦਾ ਹੈ।

ਝੂਰਦੀ ਉਹ ਮੁਟਿਆਰ ਵੀ ਹੈ ਜਿਹੜੀ ਨਢੀ ਤੋਂ ਬੁਢੀ ਹੋ ਰਹੀ ਹੁੰਦੀ ਹੈ, ਕਲੀ ਕਾਰੀ। ਉਸ ਨੇ ਘਰ ਗ੍ਰਿਸਤ ਨਹੀਂ ਵਸਾਇਆ ਹੁੰਦਾ। ਉਹ ਮਿਸ ਤੋਂ 'ਮਿਸਡ' ਦੀ ਸਟੇਜ ਤੇ ਪਹੁੰਚ ਚੁਕੀ ਹੁੰਦੀ ਹੈ। ਉਸ ਨੂੰ ਪਛਤਾਵਾ ਪਤਾ ਨਹੀਂ ਹੁੰਦਾ ਹੈ ਕਿ ਨਹੀਂ, ਪਰ ਆਪਣੇ ਪਤੀ, ਬਾਲ-ਬੱਚੇ ਨਾਲ ਰੰਗ ਰਸ ਮਾਣ ਰਹੀਆਂ ਆਪਣੇ ਹਾਣ ਦੀਆਂ ਔਰਤਾਂ ਨੂੰ ਵੇਖ ਕੇ ਝੂਰਦੀ ਰਹਿੰਦੀ ਹੈ। ਪਰ ਉਹਨਾਂ ਵਾਂਗ ਜ਼ਿੰਦਗੀ ਦੇ ਖਟੇ ਮਿਠੇ ਸੁਆਦਾਂ ਨੂੰ ਨਾ ਮਾਨਣਾ ਉਹਦੀ ਮਜ਼ਬੂਰੀ ਹੈ। ਹੁਣ ਪਛਤਾਏ ਕੀ ਹੋਏ ਜਦ ਚਿੜੀਆ ਚੁੱਗ ਗਈ ਖੇਤ।

ਝੂਰਦੇ ਉਹ ਧਾਰਮਿਕ ਆਗੂ ਵੀ ਹਨ ਜਿਹੜੇ ਆਪਣੀ ਥਾਂ ਤਾਂ ਸੰਭਾਲ ਨਹੀਂ ਸਕੇ। ਪੈਦਾ ਹੋਏ ਖਿਲਾਅ ਨੂੰ ਭਰਨ ਵਾਲੇ ਦੂਸਰੇ ਵਿਅਕਤੀਆਂ ਤੇ ਈਰਖਾ ਕਰਦੇ ਹਨ। ਉਹ ਭਜਨ ਬੰਦਗੀ ਤਾਂ ਕਰਦੇ ਹਨ, ਸੁੱਚ ਸੋਧ ਵੀ ਰਖਦੇ ਹਨ ਪਰ ਮਨੋ ਦੂਈ-ਦਵੈਤ, ਈਰਖਾ ਨਹੀਂ ਛਡਦੇ। ਉਹਨਾਂ ਨੂੰ ਈਰਖਾ ਦੀ ਅਗਨ ਸੁਆਹ ਕਰ ਰਹੀ ਹੁੰਦੀ ਹੈ। ਉਹ ਤਾਂ ਉਸ ਸਾਕਤ ਵਰਗੇ ਹਨ ਜਿਸ ਬਾਰੇ ਪੰਜਵੇਂ ਪਾਤਸ਼ਾਹ ਨੇ ਲਿਖਿਆ ਹੈ :

ਝੂਰਤ ਝੂਰਤ ਸਾਕਤ ਮੂਆ। ਜਾ ਕੈ ਰਿਦੈ ਹੋਤ ਭਾਉ ਬੀਆ।

ਅਤੇ

ਝਖਿ ਬੋਲਣੁ ਕਿਆ ਜਗ ਸਿਉ ਵਾਦੁ।
ਝੂਰਿ ਮਰੈ ਦੇਖੈ ਪਰਮਾਦੁ।
ਝੁਰਿ ਝੁਰ ਝਖਿ ਮਾਟੀ ਰਲਿ ਜਾਇ।

ਇਹ ਝੂਰਨ ਵਾਲੇ ਜ਼ਿੰਦਗੀ ਦੇ ਹੋਰ ਖੇਤਰਾਂ ਵਿਚ ਵੀ ਹੁੰਦੇ ਹਨ। ਉਹ ਬੀਤੇ ਤੋਂ ਸਿਖਿਆ ਲੈ ਕੇ ਅਗੋਂ ਨੂੰ ਠੀਕ ਦਿਸ਼ਾ ਅਪਣਾ ਸਕਦੇ ਹਨ। ਪਰ ਨਹੀਂ ਉਹ ਤਾਂ ਸੋਚਦੇ ਹਨ ਕਿ ਉਹ ਸਦਾ ਸਹੀ ਸਨ। ਉਹਨਾਂ ਵਿਚ ਸੁਧਾਰ ਦੀ ਲੋੜ ਨਹੀਂ। ਨਾਂ ਉਹਨਾਂ ਨੂੰ ਆਤਮ ਵਿਸ਼ਲੇਸ਼ਣ ਕਰਨ ਦੀ ਲੋੜ ਹੈ। ਬੱਸ ਦੂਜੇ ਅਣਚਾਹਿਆ ਸੁਖ ਤੇ ਲਾਹਾ ਲੈ ਰਹੇ ਹਨ। ਉਹਨਾਂ ਦੇ ਸੁਖ ਉਹਨਾਂ ਦੇ ਬੁਧੀ ਤੇ ਬਲ ਕਰਕੇ ਨਹੀਂ ਸਗੋਂ ਉਹਨਾਂ ਨੂੰ ਮਿਲੀ ਰਿਆਇਤ ਕਰਕੇ ਹਨ।

ਝੂਰਨ ਵਾਲੇ ਇਹ ਵੀ ਨਹੀਂ ਸੋਚਦੇ ਕਿ ਉਹਨਾਂ ਦਾ ਝੋਰਾ ਕਿਸੇ ਨੂੰ ਕੀ ਦੇ ਰਿਹਾ ਹੈ। ਕੀ ਇਸ ਨਾਲ ਪਰਵਾਰ, ਸਮਾਜ, ਦੇਸ਼, ਕੌਮ ਤੇ ਜਗਤ ਦਾ ਕੁਝ ਸੌਰ ਰਿਹਾ ਹੈ? ਹੋਰ ਨਹੀਂ ਤਾਂ ਕੀ ਇਸ ਦਾ ਉਸ ਨੂੰ ਆਪ ਨੂੰ ਹੀ ਕੀ ਲਾਭ ਮਿਲ ਰਿਹਾ ਹੈ? ਉਸ ਦਾ ਆਪਣਾ ਜੀਵਨ ਸੁਖੀ ਸੁਹੇਲਾ ਬੀਤ ਰਿਹਾ ਹੈ? ਉਸ ਨੇ ਸਮੇਂ ਸਿਰ ਸਹੀ ਕੰਮ ਕੀਤਾ ਹੈ? ਸੰਸਾਰਕ ਪ੍ਰਾਪਤੀਆਂ ਪੱਖੋਂ ਮਾਰ ਖਾ ਚੁੱਕੇ ਵਿਅਕਤੀ ਜੇ ਪਰਮਾਰਥ ਨਾਲ ਜੁੜ ਜਾਣ ਤਾਂ ਵੀ ਉਹਨਾਂ ਨੂੰ ਕੁਝ ਤਸੱਲੀ ਹੋਵੇ। ਪਰ ਇਸ ਲਈ ਵੀ ਹਉਮੈ ਤਿਆਗਣੀ ਪਵੇਗੀ। ਸਚੇ ਸਤਿਗੁਰੂ ਦੇ ਲੜ ਲਗਣਾ ਪਵੇਗਾ। ਇਹ ਸਮਝਣਾ ਪਵੇਗਾ ਕਿ ਗੁਰੂ ਅਮਰ ਦਾਸ ਜੀ, ਉਸ ਨੂੰ ਹੀ ਸੰਬੋਧਨ ਹੋਏ ਬਾਣੀ ਉਚਾਰਦੇ ਹਨ :

ਝੜੈ ਕਦੇ ਨ ਝੂਰਹਿ ਮੂੜੇ
ਸਤਿਗੁਰ ਦਾ ਉਪਦੇਸੁ ਸੁਣਿ ਤੂੰ ਵਿਖਾ।।
ਸਤਿਗੁਰ ਬਾਝਹੁ ਗੁਰੁ ਨਹੀ ਕੋਈ
ਨਿਗੁਰੇ ਕਾ ਹੈ ਨਾਉ ਬੁਰਾ।।

ਉਸਨੂੰ ਅਕਾਲ ਪੁਰਖ ਤੋਂ ਮਿਲੀ ਦਾਤ ਤੇ ਸੰਤੁਸ਼ਟ ਹੋਣਾ ਪਵੇਗਾ ਕਿਉਂਕਿ ਉਹ ਪ੍ਰਭੂ ਹੀ ਜੀਅ ਨੂੰ ਰਿਜ਼ਕ ਦੇ ਰਿਹਾ ਹੈ:

ਝੜੈ ਝੂਰਿ ਮਰਹੁ ਕਿਆ ਪ੍ਰਾਣੀ
ਜੋ ਕਿਛੁ ਦੇਣਾ ਸੁ ਦੇ ਰਹਿਆ।।
ਦੇ ਦੇ ਵੇਖੈ ਹੁਕਮੁ ਚਲਾਏ
ਜਿਉ ਜੀਆ ਕਾ ਰਿਜਕੁ ਪਇਆ।।

ਜਿਹੜੇ ਇਹ ਸਮਝ ਲੈਂਦੇ ਹਨ ਉਹ ਕਦੇ ਨਹੀਂ ਝੂਰਦੇ।

ਝੂਰਨ ਵਾਲੇ ਨੂੰ ਆਪਣਾ ਇਹ ਕਰਮ ਛਡਣਾ ਹੀ ਸੁਖਦਾਈ ਰਹੇਗਾ। ਛਡਿਆ ਤਾਂ ਹੀ ਜਾ ਸਕਦਾ ਹੈ ਜੇ ਆਪ ਕਾਰਜਸ਼ੀਲ ਹੋਵੇ।

ਇਕ ਝੂਰਨ ਵਾਲੇ ਬਾਰੇ ਸੁਣਿਆ ਹੈ ਕਿ ਉਹ ਬਗਾਨੇ ਦੇ ਖੇਤ ਦੀ ਵੱਟ ਕੋਲ ਖੜ੍ਹਾ ਸੋਚੀਂ ਪਿਆ ਹੋਇਆ ਸੀ ਕਿ ਉਸ ਦੀ ਐਡੀ ਹਰੀ ਕਚੂਰ, ਲਹਿ ਲਹਾਉਂਦੀ, ਭੂਖਾਂ ਲਾਹੁੰਦੀ ਫਸਲ ਕਿਵੇਂ ਹੋਈ। ਉਸ ਨੇ ਇਹ ਗੱਲ ਕੋਲੋਂ ਲੰਘਦੇ ਇੱਕ ਵਿਅਕਤੀ ਨਾਲ ਵੀ ਸਾਂਝੀ ਕੀਤੀ। ਅਗੋਂ ਜਵਾਬ ਮਿਲਿਆ, "ਮੂਰਖਾ! ਝੂਰਦਾ ਕਿਉਂ ਹੈਂ ਤੇਰੀ ਫਸਲ ਏਦੂੰ ਚੰਗੀ ਵੀ ਹੋ ਸਕਦੀ ਹੈ। ਤੂੰ ਜਾ ਕੇ, ਆਪਣੇ ਖੇਤ ਨੂੰ ਵਾਹ ਕੇ, ਵੱਤਰ ਆਉਣ ਤੇ ਬੀਜ ਕੇ, ਸੰਭਾਲ ਤਾਂ ਸਹੀ।"

